ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਕਲਿਜੁਗ ਦੇ ਭਗਵਾਨ



ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ

# ਕਲਿਜੁਗ ਦੇ ਭਗਵਾਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਪ੍ਰਕਾਸ਼ ਉਤਸਵ ਦੀ ਸਭ ਨੂੰ ਵਧਾਈ ਹੋਵੈ

Santokh Singh Namdhari

Santokh Singh Namdhari





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana



DATE



# ਸਤਜੁਗਿ ਤੈ ਮਾਣਿਓ

# ਛਲਿਓ ਬਲਿ

# ਬਾਵਨ ਭਾਇਓ



# ਤ੍ਰੇਤੇ ਜੁਗਿ ਦੇ ਭਗਵਾਨ

# ਸ੍ਰੀ ਰਾਮ ਚੰਦ੍ਰ ਜੀ

{ ਤ੍ਰੇਤੈ ਤੈ ਮਾਣਿਓ
ਰਾਮੁ ਰਘੁਵੰਸੁ ਕਹਾਇਓ }

# ਦੁਆਪੁਰ ਜੁਗਿ ਦੇ ਭਗਵਾਨ

# ਸ੍ਰੀ ਕ੍ਰਿਸ਼ਨ ਚੰਦ੍ਰ ਜੀ

{ ਦੁਆਪਰਿ ਕ੍ਰਿਸਨ ਮੁਰਾਰਿ
ਕੰਸੁ ਕਿਰਤਾਰਥੁ ਕੀਓ }



ੴ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਕਲਿਜੁਗ ਦੇ ਭਗਵਾਨ

ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ



ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ

ਜਿਵੇਂ ਬਲਿ ਬਾਵਨ ਔ ਰਾਮ ਕ੍ਰਿਸ਼ਨ ਵਾਲੀ ਜੋਤ
ਗੁਰੂ ਨਾਨਕ ਨਿਰੰਕਾਰੀ 'ਚ ਸਮਾਈ ਆਨ ।
ਨਾਨਕ ਤੋਂ ਅੰਗਦ, ਅਮਰ, ਰਾਮ ਦਾਸ ਆਦਿ
ਗੁਰੂ ਸਾਹਿਬਾਂ ਵਿਚ ਉਹੋ ਜੋਤ ਰੁਸ਼ਨਾਈ ਆਨ ।
ਫਿਰ ਦਸ਼ਮੇਸ਼ ਗੁਰੂ ਬਾਲਕ 'ਚੋਂ ਪ੍ਰਵੇਸ਼ ਕਰ
ਜੋਤ ਗੁਰੂ ਰਾਮ ਸਿੰਘ ਵਿਚ ਦਰਸਾਈ ਆਨ ।
ਤਿਵੇਂ ਹਰੀ ਗੁਰੂ ਪ੍ਰਤਾਪ ਵਾਲੀ ਜੋਤ ਨੂਰੀ
ਗੁਰੂ ਜਗਜੀਤ ਵਿਚ ਉਹੋ ਪ੍ਰਗਟਾਈ ਆਨ ।

(ਸੰਤ ਆਤਮਾ ਸਿੰਘ ਜੀ ਸਨਖਤਰਵੀ)

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਕਲਿਜੁਗ

# ਦੇ

# ਭਗਵਾਨ

ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥

ੴ

NO. ............
DATE ............

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਹੈਲੋ, ਕੌਣ ਹੈ ?
ਮੈਂ ਹਰਿਭਜਨ ਹਾਂ ਜੀ ।

ਹਰਿਭਜਨ, ਮੈਂ ਤੇਰੀ ਭੂਆ ਹਾਂ । ਤੇਰੇ ਮਾਤਾ ਜੀ ਉਥੇ ਹੈਨ ?

ਹਰਿਭਜਨ : ਹੈਨ ਤਾਂ ਸਹੀ ਪਰ ਉਹ ਕੁਝ ਦਿਨਾਂ ਤੋਂ ਬੋਲਦੇ ਨਹੀਂ । ਉਨ੍ਹਾਂ ਮੋਨ ਵਰਤ ਰਖਿਆ ਹੋਇਆ ਹੈ ।

ਭੂਆ : ਮੈਨੂੰ ਤੇਰੀ ਸਮਝ ਨਹੀਂ ਲੱਗੀ ।

ਹਰਿਭਜਨ : ਭੂਆ ਜੀ, ਜਿਸ ਤਰ੍ਹਾਂ ਆਮ ਵਰਤ ਵਿਚ ਅੰਨ ਨਹੀਂ ਖਾਈਦਾ ਇਸ ਤਰ੍ਹਾਂ ਮੋਨ ਵਰਤ ਵਿਚ ਬੋਲੀਦਾ ਨਹੀਂ । ਪਰਮਾਤਮਾ ਦਾ ਭਜਨ ਕਰੀਦਾ ਹੈ, ਗੁਰਬਾਣੀ ਦਾ ਪਾਠ ਕਰੀਦਾ ਹੈ ਅਤੇ ਸ਼ਬਦ ਕੀਰਤਨ ਕਰੀਦਾ ਹੈ

ਭੂਆ : ਜੇ ਕੋਈ ਜਰੂਰੀ ਕੰਮ ਪੈ ਜਾਏ ਤਾਂ ਫਿਰ ?

ਹਰਿਭਜਨ : ਇਸ਼ਾਰੇ ਨਾਲ ਸਮਝਾਇਆ ਜਾਂਦਾ ਹੈ ਜਾਂ ਲਿਖਕੇ ਦਸਿਆ ਜਾਂਦਾ ਹੈ ।

ਭੂਆ : ਇਹ ਕਿੰਨਾ ਚਿਰ ਵਾਸਤੇ ਹੈ ?

ਹਰਿਭਜਨ : ਕਲ ਚਾਲੀ ਦਿਨ ਪੂਰੇ ਹੋ ਜਾਣੇ ਹਨ । ਕਲ ਸਮਾਪਤੀ ਹੋ ਜਾਏਗੀ

ਭੂਆ : ਹੈਂ ! ਚਾਲੀ ਦਿਨ ਤੇਰੇ ਮਾਤਾ ਜੀ ਬੋਲੇ ਹੀ ਨਹੀਂ !

ਹਰਿਭਜਨ : ਭੂਆ ਜੀ, ਇਹ ਕੋਈ ਹੈਰਾਨੀ ਵਾਲੀ ਗਲ ਨਹੀਂ । ਸ੍ਰੀ ਭੈਣੀ ਸਾਹਿਬ ਜਦੋਂ ਜਪ ਪ੍ਰਯੋਗ ਹੁੰਦਾ ਹੈ ਉਥੇ ਜਪ ਪ੍ਰਯੋਗ ਵਿਚ ਹਿੱਸਾ ਲੈਣ ਵਾਲੇ ਸਾਰੇ ਹੀ ਨਹੀਂ ਬੋਲਦੇ । ਇਸ ਜਪ ਪ੍ਰਯੋਗ ਵਿਚ ਅੰਮ੍ਰਿਤ ਛੱਕ ਕੇ ਬੱਚਾ ਜਵਾਨ ਬੁੱਢਾ, ਮਰਦ ਅਤੇ ਔਰਤ ਹਰ ਕੋਈ ਸ਼ਾਮਲ ਹੋ ਸਕਦਾ ਹੈ । ਉਥੇ ਜਪ ਪ੍ਰਯੋਗ ਸਮੇਂ ਸਭ ਨੂੰ ਬ੍ਰਹਮ ਚਰਜ ਰਖਣਾ ਪੈਂਦਾ ਹੈ ਸਗੋਂ, ਔਰਤਾਂ ਅਤੇ ਮਰਦਾਂ ਦੀ ਰਿਹਾਇਸ਼ ਦਾ ਇੰਤਜ਼ਾਮ ਵੀ ਵਖਰੀ ਵਖਰੀ ਥਾਂ ਤੇ ਹੁੰਦਾ ਹੈ । ਸਾਰੇ ਭਜਨ ਕਰਦੇ ਹਨ, ਬਾਣੀ ਪੜ੍ਹਦੇ ਹਨ ਅਤੇ ਸੇਵਾ ਕਰਦੇ ਹਨ ।

ਭੂਆ : ਹਰਿਭਜਨ, ਇਹ ਕੰਮ ਤਾਂ ਬੜਾ ਚੰਗਾ ਹੈ

ਹਰਿਭਜਨ : ਭੂਆ ਜੀ, ਜਦੋਂ ਜਪ ਪ੍ਰਯੋਗ ਹੁੰਦਾ ਹੈ, ਉਦੋਂ ਤਾਂ ਐਸਾ ਪਰਤੀਤ ਹੁੰਦਾ ਹੈ ਜਿਵੇਂ ਸਤਿਜੁਗ ਫਿਰ ਆ ਗਿਆ ਹੈ ਵੈਸੇ ਸਿੱਖਿਆ ਵੀ

NO. ..........
DATE ..........

ਹੋਇਆ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਲਿਜੁਗ ਵਿਚ ਸਤਿਜੁਗ ਵਰਤਾਉਣ ਗੇ

# ਕਲਿਜੁਗ ਮੇਂ ਸਤਿਜੁਗ ਵਰਤਾਊਂ
# ਤਬੀ ਬਾਰਵਾਂ ਬਪ ਕਹਾਊਂ

ਭੂਆ : ਹਰਿਭਜਨ, ਤੁਹਾਡਾ ਗੁਰੂ ਸੱਚਾ ਹੈ। ਵੇਖ ਮਹਾਰਾਜ ਬਾਬਾ ਪਰਤਾਪ ਸਿੰਘ ਜੀ ਦੇ ਬਚਨ ਕਿਵੇਂ ਸੱਚੇ ਨਿਕਲੇ। ਉਹ ਆਖਿਆ ਕਰਦੇ ਸਨ ਕਿ ਭਾਣਾ ਜ਼ਰੂਰ ਵਰਤ ਕੇ ਰਹੇਗਾ। ਪਾਕਸਤਾਨ ਬਣਨ ਸਮੇਂ ਕਿੰਨੀ ਤਬਾਹੀ ਹੋਈ ਸੀ। ਜਿਹੜੇ ਆਖਦੇ ਸਨ ਕਿ ਕੂਕੇ ਪਾਗਲ ਹਨ ਐਵੇਂ ਰੌਲਾ ਪਾਉਂਦੇ ਫਿਰਦੇ ਹਨ, ਉਹ ਕਿਵੇਂ ਬੁਰੇ ਹਾਲ ਪਾਕਸਤਾਨ ਛੱਡ ਹਿੰਦੁਸਤਾਨ ਆਏ ਸਨ। ਕਈ ਤਾਂ ਅਪਣੀਆਂ ਬਹੂ ਬੇਟੀਆਂ ਵੀ ਨਹੀਂ ਲਿਆ ਸਕੇ, ਕਈ ਬਿਲਕੁਲ ਖਾਲੀ ਹੱਥ ਲੁਕ ਛਿਪ ਕੇ ਆਏ ਸਨ। ਮੈਂ ਦੂਜਿਆਂ ਦੀ ਗਲ ਕੀ ਕਰਾਂ, ਅਸੀਂ ਆਪ ਸਭ ਕੁਛ ਛੱਡ ਛਡਾ ਕੇ ਮਸਾਂ ਬਚਿਆਂ ਸਮੇਤ ਆਏ ਸਾਂ। ਤੈਨੂੰ ਪਤਾ ਹੀ ਹੈ ਕਿ ਗੁਜਰਾਂਵਾਲੇ ਸਾਡਾ ਕਿਡਾ ਵੱਡਾ ਕਾਰਖਾਨਾ ਸੀ, ਸਭ ਕੁਛ ਛਡਿਆ ਗਿਆ, ਇਕ ਪੈਸੇ ਦੀ ਚੀਜ਼ ਵੀ ਨਹੀਂ ਲਿਆ ਸਕੇ, ਮਸਾਂ ਜਾਨਾਂ ਬਚਾ ਕੇ ਇਥੇ ਪਹੁੰਚੇ ਸਾਂ। ਫਿਰ ਵੀ ਪਰਮਾਤਮਾ ਦਾ ਸ਼ੁਕਰ ਹੈ ਕਿ ਜਾਨ ਬਚੀ ਸੋ ਲਾਖੋਂ ਪਾਏ। ਤੇਰੇ ਪਿਤਾ ਜੀ ਦੇ ਸਾਨੂੰ ਬੜਾ ਸਮਝਾਉਣ ਤੇ ਜੋ ਥੋੜਾ ਬਹੁਤਾ ਪਹਿਲਾਂ ਛੱਡ ਗਏ ਸਾਂ ਉਹਦੇ ਨਾਲ ਹੀ ਔਖਾ ਸੌਖਾ ਗੁਜ਼ਾਰਾ ਕਰ ਰਹੇ ਹਾਂ। ਹਰਿਭਜਨ, ਤੁਸੀਂ ਬਹੁਤ ਚੰਗੇ ਰਹੇ ਹੋ ਜਿਨ੍ਹਾਂ ਬਾਬੇ ਜੀ ਦਾ ਬਚਨ ਮੰਨ ਕੇ ਪਾਕਸਤਾਨ ਬਣਨ ਤੋਂ ਪਹਿਲਾਂ ਹੀ ਇਥੇ ਆ ਡੇਰਾ ਲਾਇਆ ਹੈ। ਘਰ ਦਾ ਸਾਰਾ ਸਾਮਾਨ ਤੇ ਨਹੀਂ ਲਿਆਂਦਾ ਜਾਂਦਾ ਪਰ ਕਪੜੇ, ਗਹਿਣੇ ਨਕਦੀ ਆਦਿ ਤਾਂ ਲੈ ਹੀ ਆਏ ਸਓ ਫਿਰ ਇੱਜ਼ਤ ਪਤ ਨਾਲ ਆ ਗਏ ਸਓ

ਹਰਿਭਜਨ : ਹੁਣ ਤਾਂ ਵਡੇ ਵਡੇ ਲੀਡਰ ਵੀ ਮੰਨਦੇ ਹਨ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਠੀਕ ਕਹਿੰਦੇ ਸਨ। ਸ੍ਰ: ਪਰਤਾਪ ਸਿੰਘ ਕੈਰੋਂ ਮੁਖ ਮੰਤ੍ਰੀ ਪੰਜਾਬ ਵੀ ਆਖਦੇ ਹਨ ਕਿ ਕੂਕੇ ਸੱਚੇ ਨਿਕਲੇ।

ਭੂਆ : ਹਰਿਭਜਨ, ਚੜ੍ਹਿਆ ਚੰਨ ਤਾਂ ਕੋਈ ਵੀ ਨਹੀਂ ਛੁਪਾ ਸਕਦਾ। ਜਦ ਸਾਰਿਆਂ ਨੂੰ ਪਤਾ ਹੈ ਕਿ ਜਿਸ ਤਰ੍ਹਾਂ ਬਾਬੇ ਜੀ ਕਹਿੰਦੇ ਸਨ ਉਸੇ ਤਰ੍ਹਾਂ ਹੀ ਹੋਇਆ ਹੈ ਤਾਂ ਫਿਰ ਛੁਪਾਉਣ ਵਾਲੀ ਗਲ ਹੀ ਕੀ ਹੋਈ? ਤੂੰ ਸੋਚ ਕਿ ਐਵੇਂ ਤਾਂ ਨਹੀਂ ਲੱਖਾਂ ਆਦਮੀ ਉਨ੍ਹਾਂ ਦੀ ਪੂਜਾ ਕਰਦੇ?

ਹਰਿਭਜਨ : ਭੂਆ ਜੀ, ਮੈਂ ਤਾਂ ਤੁਹਾਨੂੰ ਹੋਰ ਪਾਸੇ ਲੈ ਗਈ ਹਾਂ। ਖਿਮਾ ਕਰਨੀ, ਤੁਸਾਂ ਟੈਲੀਫੂਨ ਕਿਸ ਵਾਸਤੇ ਕੀਤਾ ਸੀ?

NO. ........
DATE ........

ਭੂਆ : ਹਰਿਭਜਨ, ਕੋਈ ਗਲ ਨਹੀਂ, ਸਗੋਂ ਇਹ ਵੀ ਇਕ ਤਰ੍ਹਾਂ ਦਾ ਸਤ ਸੰਗ ਹੋ ਗਿਆ ਹੈ।

ਅੱਛਾ ਸੁਣ ਮੈਂ ਟੈਲੀਫੋਨ ਇਸ ਲਈ ਕੀਤਾ ਹੈ ਕਿ ਪੰਡਤ ਜੀ ਨੇ ਲਗਨ ਅਨੁਸਾਰ ਸਾਡੇ ਕਸਤੂਰੀ ਲਾਲ ਦਾ ਵਿਵਾਹ ੨੬ ਫਰਵਰੀ ਨੂੰ ਮਿਥਿਆ ਹੈ। ਜੰਞ ੨੫ ਫਰਵਰੀ ਨੂੰ ਸਵੇਰੇ ੧੦ ਵਜੇ ਦਿਲੀ ਵਾਸਤੇ ਜਾਏਗੀ, ਪੰਜਾਂ ਬੱਸਾਂ ਦਾ ਇੰਤਜ਼ਾਮ ਕੀਤਾ ਗਿਆ ਹੈ। ਕੁਝ ਸਵਾਰੀਆਂ ਰਾਹ ਵਿਚੋਂ ਵੀ ਲੈਣੀਆਂ ਹਨ। ਭਰਾ ਜੀ ਨੂੰ ਦਸ ਦੇਈਂ।

ਹੋਰ ਜਨਾਨੀਆਂ ਦਾ ਗਾਉਣ ੨੧ ਫਰਵਰੀ ਬੁਧਵਾਰ ਨੂੰ ੧੨ ਵਜੇ ਤੋਂ ੪ ਵਜੇ ਤਕ ਰਖਿਆ ਹੈ। ਤੁਸੀਂ ਸਾਰੀਆਂ ਜਥੇ ਸਮੇਤ ਦਰਸ਼ਨ ਦਇਆ ਜੇ, ਹੋਰ ਵੀ ਆਂਢ ਗੁਆਂਢ ਜਨਾਨੀਆਂ ਨੂੰ ਨਾਲ ਲਈ ਆਉਣ ਤਾਂ ਜੋ ਰੌਣਕ ਚੰਗੀ ਬਣ ਜਾਏ। ਟੈਕਸੀਆਂ ਦਾ ਕਰਾਇਆ ਮੈਂ ਦੇ ਦਿਆਂਗੀ। ਅੱਛਾ, ਭੁਲਿਆ ਜੇ ਨ, ਦਰਸ਼ਨ ਜ਼ਰੂਰ ਦੇਣਾ।

ਹਰਿਭਜਨ : ਭੂਆ ਜੀ, ਇਹ ਵੀ ਕੋਈ ਭੁਲਣ ਵਾਲੀ ਗਲ ਹੈ। ਸਾਡੇ ਵੀਰ ਕਸਤੂਰੀ ਲਾਲ ਦਾ ਵਿਵਾਹ ਹੋਵੇ ਤੇ ਅਸੀਂ ਆਈਏ ਹੀ ਨ। ਅਸੀਂ ਤਾਂ ਸਗੋਂ ਸਵੇਰੇ ਸਵੇਰੇ ਹੀ ਆ ਜਾਵਾਂਗੀਆਂ, ਦੁਪਹਿਰ ਦਾ ਖਾਣਾ ਵੀ ਉਥੇ ਹੀ ਖਾਵਾਂਗੀਆਂ। ਹੋਰ ਭੂਆ ਜੀ, ਸਾਡੇ ਜੋਗ ਜੋ ਸੇਵਾ ਹੋਵੇ ਤਾਂ ਜ਼ਰੂਰ ਦਸਣੀ

ਭੂਆ : ਕੰਮ ਤਾਂ ਸਾਰੇ ਨੌਕਰਾਂ ਹੀ ਕਰਨੇ ਹੁੰਦੇ ਹਨ, ਜ਼ਰਾ ਦੇਖ ਭਾਲ ਹੀ ਕਰਨੀ ਹੁੰਦੀ ਹੈ। ਅੱਛਾ "ਜੈ ਹਿੰਦ"।

---

ਅਜ ੨੧ ਫਰਵਰੀ ਬੁਧਵਾਰ ਹੈ। ਹਰਿਭਜਨ, ਉਸ ਦੀ ਮਾਤਾ ਮਾਇਆ ਦੇਈ, ਉਸਦੀ ਭੈਣ ਅਤੇ ਹੋਰ ਕਈ ਜਨਾਨੀਆਂ ਟੈਕਸੀਆਂ ਤੇ ਸੇਠ ਜੀ ਦੇ ਬੰਗਲੇ ਪਹੁੰਚ ਗਈਆਂ। ਅਜ ਬੰਗਲਾ ਚੰਗਾ ਸਜਾਇਆ ਹੋਇਆ ਸੀ ਗਰਾਉਂਡ ਵਿਚ ਰੰਗ ਬਰੰਗੇ ਫੁਲਾਂ ਦੇ ਗਮਲੇ ਰਖੇ ਹੋਏ ਸਨ। ਇਨ੍ਹਾਂ ਦੇ ਵਿਚਕਾਰ ਪਾਣੀ ਦਾ ਇਕ ਫੁਹਾਰਾ ਚਲ ਰਿਹਾ ਸੀ। ਥਾਂ ਥਾਂ ਤੇ ਕੁਰਸੀਆਂ ਅਤੇ ਬੈਂਚ ਪਏ ਹੋਏ ਸਨ। ਵਡੇ ਗੇਟ ਦੇ ਅੰਦਰ ਵੜਦਿਆਂ ਹੀ ਨੌਕਰ ਜਲ ਪਾਣੀ ਦੀ ਸੇਵਾ ਕਰ ਰਹੇ ਸਨ। ਜਦੋਂ ਇਹ ਜਨਾਨੀਆ ਕੀਰਤਨ ਕਰਨ ਵਾਲੇ ਕਮਰੇ ਵਿਚ ਵੜੀਆਂ ਤਾਂ ਉਨ੍ਹਾਂ ਵੇਖਿਆ ਕਿ ਕਮਰਾ ਰੰਗ ਬਰੰਗ ਦੇ ਕਾਗਜ਼ੀ ਫੁਲਾਂ ਨਾਲ ਸਜਾਇਆ ਹੋਇਆ ਸੀ। ਰੰਗ ਬਰੰਗ ਦੇ ਛੋਟੇ ਛੋਟੇ ਬਿਜਲੀ ਦੇ ਬਲਬ ਟਿਮਕ ਰਹੇ ਸਨ। ਕਮਰੇ ਦੀ ਇਕ ਦੀਵਾਰ ਨਾਲ, ਸ੍ਰੀ ਰਾਮ ਚੰਦ੍ਰ ਜੀ, ਮਹਾਰਾਣੀ ਸੀਤਾ ਜੀ ਅਤੇ ਚਰਨਾਂ ਵਿਚ ਬੈਠੇ ਸ੍ਰੀ ਹਨੂਮਾਨ ਜੀ ਵਾਲੀ ਇਕ ਬੜੀ ਵਡੀ ਰੰਗੀਨ ਫੋਟੋ ਲਗੀ ਹੋਈ ਸੀ। ਇਸ ਦੇ ਸਾਹਮਣੇ ਦੂਜੀ ਦੀਵਾਰ ਨਾਲ

ਸ੍ਰੀਕ੍ਰਿਸ਼ਨ ਮਹਾਰਾਜ ਜੀ ਦੀ ਬੰਸਰੀ ਵਜਾਉਣ ਵਾਲੀ ਅਤੇ ਨਾਲ ਖਲੋਤੇ ਹੋਏ ਸ੍ਰੀ ਰਾਧਕਾ ਜੀ ਵਾਲੀ ਵੱਡੀ ਰੰਗੀਨ ਫੋਟੋ ਲੱਗੀ ਹੋਈ ਸੀ ਇਨ੍ਹਾਂ ਦੋਹਾ ਫੋਟੋਆਂ ਦੇ ਦੁਆਲੇ ਬਿਜਲੀ ਦੇ ਰੰਗੀਨ ਛੋਟੇ ਛੋਟੇ ਬਲਬ ਟਿਮਕਾਂਦੇ ਹੋਇ ਬੜੇ ਸੁੰਦਰ ਵਿਖਾਈ ਦੇ ਰਹੇ ਸਨ । ਕਮਰੇ ਦੇ ਫਰਸ਼ ਤੇ ਬੜਾ ਸੁੰਦਰ ਲਾਲ ਗਲੀਚਾ ਵਿਛਿਆ ਹੋਇਆ ਸੀ, ਛੱਤ ਤੇ ਕੀਤੀ ਹੋਈ ਮੀਨਾਕਾਰੀ ਬਿਜਲੀ ਦੀ ਰੋਸ਼ਨੀ ਨਾਲ ਬੜੀ ਚਮਕ ਰਹੀ ਸੀ । ਸਾਰਾ ਕਮਰਾ ਏਅਰ ਕੰਡੀਸ਼ੰਡ ਸੀ । ਜਦੋਂ ਸ੍ਰੀਮਤੀ ਮਾਇਆ ਦਈ ਦੂਜੀਆਂ ਜਨਾਨੀਆਂ ਸਮੇਤ ਕਮਰੇ ਅੰਦਰ ਵੜੀ ਤਾਂ ਸਬਬ ਨਾਲ ਵਿਆਹ ਵਾਲਾ ਲੜਕਾ ਕਸਤੂਰੀ ਲਾਲ ਮਿਲ ਪਿਆ । ਉਸਨੇ ਬੜੇ ਪ੍ਰੇਮ ਨਾਲ ਹੱਥ ਜੋੜਕੇ ਪੈਰੀ ਪਉਣਾ ਆਖਿਆ ਮਾਇਆ ਦਈ ਨੇ ਵੀ ਬੜੇ ਪ੍ਰੇਮ ਨਾਲ ਪਿਆਰ ਦੇਂਦਿਆ ਕਿਹਾ, ਪੁੱਤਰ ਜਿਉਂਦਾ ਰਹੋ, ਵੱਡੀ ਵੱਡੀ ਉਮਰ ਹੋਵੇ

ਕਸਤੂਰੀ ਲਾਲ : ਮਾਮੀ ਜੀ, ਮੈਨੂੰ ਪਤਾ ਲਗਾ ਹੈ ਕਿ ਤੁਸੀਂ ਲਗਾਤਾਰ ੪੦ ਦਿਨ ਬਿਲਕੁਲ ਬੋਲੇ ਹੀ ਨਹੀਂ । ਗੂੰਗੇ ਹੀ ਬਣੇ ਰਹੇ ਹੋ । ਇਸਦਾ ਕੀ ਫਾਇਦਾ? ਪਰਮਾਤਮਾ ਨੇ ਰਸਨਾ ਬੋਲਣ ਵਾਸਤੇ ਦਿੱਤੀ ਹੈ ।

ਮਾਮੀ (ਮਾਇਆ ਦੇਈ) ਵੇ ਪੁੱਤਰ, ਸਾਰੀ ਉਮਰ ਗਲਾਂ ਹੀ ਕਰਦੇ ਰਹੀਦਾ ਹੈ । ਜੇ ਕੁਝ ਦਿਨ ਨਹੀਂ ਬੋਲੀ ਤਾਂ ਕਿਹੜਾ ਕੰਮ ਰੁਕ ਗਿਆ ਹੈ ?

ਕਸਤੂਰੀ ਲਾਲ : ਮਾਮੀ ਜੀ, ਭਲਾ ਇਹ ਤਾਂ ਦਸੋ ਕਿ ਤੁਸੀਂ ੪੦ ਦਿਨ ਬੋਲੇ ਕਿਉਂ ਨਹੀਂ ? ਕੀ ਮਾਮਾ ਜੀ ਨਾਲ ਲੜ ਪੈ ਸਉ ? ਸੱਚੋ ਸੱਚ ਦਸੋ ।

ਮਾਮੀ : ਪੁੱਤਰ, ਕੋਈ ਲੜਾਈ ਝਗੜੇ ਵਾਲੀ ਗਲ ਨਹੀਂ । ਉਂਜ ਹੀ ਇਕ ਦਿਨ ਸ੍ਰੀ ਗ੍ਰੰਥ ਸਾਹਿਬ ਜੀ ਦਾ ਪਾਠ ਕਰਦਿਆਂ ਇਹ ਸ਼ਬਦ ਪੜ੍ਹਿਆ :-

**ਏ ਰਸਨਾ ਤੂ ਅਨਰਸਿ ਰਾਚਿ ਰਹੀ, ਤੇਰੀ ਪਿਆਸ ਨ ਜਾਇ,**
**ਪਿਆਸ ਨ ਜਾਇ ਹੋਰਤੁ ਕਿਤੈ, ਜਿਚਰੁ ਹਰਿ ਰਸੁ ਪਲੈ ਨ ਪਾਇ ॥**
**ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ,**
**ਬਹੁੜਿ ਨ ਤ੍ਰਿਸਨਾ ਲਾਗੈ ਆਇ ॥**
**ਇਹੁ ਹਰਿ ਰਸੁ ਕਰਮੀ ਪਾਈਐ, ਸਤਿਗੁਰੁ ਮਿਲੈ ਜਿਸੁ ਆਇ ॥**
**ਕਹੈ ਨਾਨਕੁ ਹੋਰਿ ਅਨਰਸ ਸਭਿ ਵੀਸਰੇ, ਜਾ ਹਰਿ ਵਸੈ ਮਨਿ ਆਇ ॥**

ਸ਼ਬਦ ਪੜ੍ਹਦਿਆਂ ਮਨ ਨੂੰ ਠੋਕਰ ਲਗੀ ਕਿ ਏ ਮਨ, ਸਾਰੀ ਉਮਰ ਲੋਕਾਂ ਦੀ ਚੁਗਲੀ ਨਿੰਦਿਆ ਕਰਦਿਆਂ, ਪਾਪ ਚਿਤਵਦਿਆਂ ਤਥਾ ਬੁਰੀਆਂ ਸੋਚਾਂ ਸੋਚਦਿਆ ਹੀ ਲੰਘ ਚਲੀ ਹੈ। ਤੂੰ ਕੁਝ ਦਿਨ ਨਾਮ ਰਸ ਦਾ ਸਵਾਦ ਵੀ ਮਾਨ ਲੈ। ਇਸੇ ਖਿਆਲ ਨਾਲ ਮੋਨ ਵਰਤ ਰਖਿਆ ਸੀ। ਭਾਵੇਂ ਨਾਮ ਦਾ ਰਸ ਸਤਿਗੁਰੂ ਜੀ ਦੀ ਕਿਰਪਾ ਨਾਲ ਹੀ ਮਿਲਣਾ ਹੁੰਦਾ ਹੈ ਪਰ ਜਦੋਂ ਮੋਨ ਬਰਤ ਹੋਵੇ ਉਦੋਂ ਰਸਨਾ ਤੋਂ ਕਿਸੇ ਦੀ ਨਿੰਦਿਆ ਚੁਗਲੀ ਤਾਂ ਨਹੀ ਹੁੰਦੀ; ਫਿਰ ਜੇ ਨਾਮ ਸਾਰਾ ਦਿਨ ਨਹੀ ਜਪਿਆ ਜਾਂਦਾ ਤਾਂ ਥੋੜ੍ਹਾ ਬਹੁਤਾ ਤਾਂ ਜਰੂਰ ਹੀ ਜਪਿਆ ਜਾਂਦਾ ਹੈ।

ਕਸਤੂਰੀ ਲਾਲ : ਮਾਮੀ ਜੀ, ਤੁਹਾਡਾ ਆਈਡੀਆ (Idea) ਤਾਂ ਬੜਾ ਚੰਗਾ ਹੈ ਪਰ ਇਹ ਤਾਂ ਦਸੋ ਕਿ ਨਾਮ ਦਾ ਰਸ ਸੱਚ ਮੁੱਚ ਹੀ ਵਧੀਆ ਹੈ ਜਾਂ ਧਾਰਮਕ ਗ੍ਰੰਥਾਂ ਵਿਚ ਐਵੇਂ ਹੀ ਗਪਉੜੇ ਮਾਰੇ ਹੋਇ ਹਨ ?

ਮਾਮੀ : ਕਸਤੂਰੀ ਲਾਲ, ਸ੍ਰੀ ਗ੍ਰੰਥ ਸਾਹਿਬ ਜੀ ਵਿਚ ਅਤੇ ਹੋਰ ਦੂਜੇ ਧਾਰਮਕ ਗ੍ਰੰਥਾਂ ਵਿਚ ਨਾਮ ਦੀ ਮਹਿਮਾ ਬੇਅੰਤ ਲਿਖੀ ਹੋਈ ਹੈ ਨਾਮ ਦੇ ਤੁਲਿ ਹੋਰ ਕੋਈ ਜਪ ਤਪ ਨਹੀਂ ਹੈ। ਸ੍ਰੀ ਸਤਿਗੁਰੂ ਅਰਜਨ ਦੇਵ ਜੀ ਲਿਖਦੇ ਹਨ

ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ।
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥

ਅਥਵਾ ਹਰਿ ਕੇ ਨਾਮ ਸਮਸਰਿ ਕਛੁ ਨਾਹਿ ।
ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥

ਤੁਲਸੀ ਰਾਮਾਇਣ ਵਿਚ ਇਸ ਤਰ੍ਹਾਂ ਲਿਖਿਆ ਹੈ

ਕਹੋਂ ਕਹਾਂ ਲਗਿ ਨਾਮ ਬਡਾਈ ।
ਰਾਮ ਨ ਸਕਹਿ ਨਾਮ ਗੁਨ ਗਾਈ ॥

ਪੁੱਤਰ ਕਸਤੂਰੀ ਲਾਲ, ਵੇਖ ਸ੍ਰੀ ਰਾਮ ਚੰਦਰ ਜੀ ਨੇ ਕੈਸੇ ਸੁਹਣੇ ਢੰਗ ਨਾਲ ਨਾਮ ਦੀ ਮਹਿਮਾ ਪ੍ਰਗਟਾਈ ਸੀ। ਸ੍ਰੀ ਮਹਾਰਾਜ ਜੀ ਨੇ ਸਮੁੰਦ੍ਰ ਤੇ ਪੁੱਲ ਬਣਨ ਸਮੇਂ ਲੋਕਾਂ ਨੂੰ ਵਿਖਾ ਦਿੱਤਾ ਸੀ ਕਿ ਨਾਮ ਵਿਚ ਕਿੰਨੀ ਵਡੀ ਸ਼ਕਤੀ ਹੈ। ਜਿਨ੍ਹਾਂ ਪੱਥਰਾਂ ਉੱਤੇ ਭਾਵੇਂ ਉਹ ਵਡੇ ਸਨ ਭਾਵੇਂ ਛੋਟੇ ਸਨ, ਰਾਮ ਦਾ ਨਾਮ ਲਿਖਿਆ ਜਾਂਦਾ ਸੀ ਉਹੀ ਤਰਨ ਲਗ ਪੈਂਦੇ ਸਨ। ਇਹ ਤਰਦੇ ਹੋਇ ਪੱਥਰ ਜਦੋਂ ਇਕੱਠੇ ਕੀਤੇ ਗਏ ਤਾਂ ਪੁਲ ਬਣ ਗਿਆ ਸੀ।

NO. ..........

DATE ..........

ਕਸਤੂਰੀ ਲਾਲ, ਜੇ ਵੀਚਾਰ ਕਰੀਏ ਅਤੇ ਭਰੋਸਾ ਰਖੀਏ ਤਾਂ ਨਾਮ ਸਾਰਿਆਂ ਦੁਖਾਂ ਅਤੇ ਕਲੇਸ਼ਾਂ ਨੂੰ ਦੂਰ ਕਰ ਦਿੰਦਾ ਹੈ। ਗੁਰੂ ਜੀ ਲਿਖਦੇ ਹਨ

ਸਰਬ ਰੋਗ ਕਾ ਅਉਖਦੁ ਨਾਮੁ ।

ਅਥਵਾ

ਨਾਮ ਅਉਖਧੁ ਜਿਹ ਰਿਦੈ ਹਿਤਾਵੈ ।
ਤਾਹਿ ਰੋਗ ਸੁਪਨੈ ਨਹੀ ਆਵੈ ॥

ਇਕ ਥਾਂ ਤੇ ਇਸ ਤਰ੍ਹਾਂ ਵੀ ਲਿਖਿਆ ਹੈ

ਜਾ ਕਉ ਮੁਸਕਲੁ ਅਤਿ ਬਣੈ, ਢੋਈ ਕੋਇ ਨ ਦੇਇ ।
ਲਾਗੂ ਹੋਏ ਦੁਸਮਨਾ, ਸਾਕ ਭਿ ਭਜਿ ਖਲੇ ।
ਸਭੋ ਭਜੈ ਆਸਰਾ, ਚੁਕੈ ਸਭੁ ਅਸਰਾਉ ।
ਚਿਤਿ ਆਵੈ ਓਸੁ ਪਾਰਬ੍ਰਹਮੁ
ਲਗੈ ਨ ਤਤੀ ਵਾਉ ।

ਕਸਤੂਰੀ ਲਾਲ, ਨਾਮ ਦੀ ਮਹਿਮਾ ਮੈਂ ਅੰਞਾਣ ਕੀ ਜਾਣ ਸਕਦੀ ਹਾਂ ? ਨਾਮ ਜਪਣ ਵਾਲੇ ਦੇ ਨੇੜੇ ਤਾਂ ਜਮ ਵੀ ਨਹੀਂ ਆ ਸਕਦਾ

ਜਿਸੁ ਮਨਿ ਵਸੈ ਪਾਰਬ੍ਰਹਮੁ, ਨਿਕਟਿ ਨ ਆਵੈ ਪੀਰ ।
ਭੁਖ ਤਿਖ ਤਿਸੁ ਨ ਵਿਆਪਈ ਜਮੁ ਨਹੀ ਆਵੈ ਨੀਰ ।

ਅਥਵਾ

ਹਰਿ ਹਰਿ ਨਾਮੁ ਜਪੰਤਿਆ, ਕਛੁ ਨ ਕਹੈ ਜਮਕਾਲੁ ।

ਅਤੇ ਨਾਲ ਹੀ

ਨਾਨਕ ਮਨੁ ਤਨੁ ਸੁਖੀ ਹੋਇ, ਅੰਤੇ ਮਿਲੈ ਗੋਪਾਲ ।

ਹੋਰ ਜੋ ਤੂੰ ਰਾਮ ਰਸ ਬਾਰੇ ਪੁਛਿਆ ਹੈ ਉਸ ਬਾਰੇ ਅਰਜ਼ ਹੈ ਕਿ ਇਹ ਰਸ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ। ਸਾਡੀ ਅਪਣੀ ਕੋਈ ਵਾਹ ਨਹੀਂ।

ਇਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ

NO.

DATE

ਜਿਨ੍ਹਾਂ ਨੂੰ ਗੁਰੂ ਦੀ ਕਿਰਪਾ ਨਾਲ ਨਾਮ ਰਸ ਦੀ ਪ੍ਰਾਪਤੀ ਹੋਈ ਹੈ ਉਹ ਲਿਖਦੇ ਹਨ

**ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥**

**ਸੁਖਦਾਈ ਦੂਖ ਬਿਡਾਰਨ ਹਰੀਆ ॥**

**ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥**

ਅਥਵਾ

**ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠ ।**

**ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠ ॥**

ਸ਼ੇਖ ਫਰੀਦ ਜੀ ਲਿਖਦੇ ਹਨ

(ਮਿਸਰੀ) (ਸ਼ਹਿਦ)

**ਫਰੀਦਾ, ਸਕਰ, ਖੰਡੁ, ਨਿਵਾਤ, ਗੁੜੁ, ਮਾਖਿਓ, ਮਾਂਝਾ ਦੁਧੁ,**

(ਭਾਵੇਂ ਇਹ) **ਸਭੇ ਵਸਤੂ ਮਿਠੀਆਂ,**

(ਪਰ ) **ਰਬ ਨ ਪੁਜਨਿ ਤੁਧੁ**

ਕਸਤੂਰੀ ਲਾਲ : ਮਾਮੀ ਜੀ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਨਾਮ ਬਾਰੇ ਬਹੁਤ ਕੁਝ ਦੱਸਿਆ ਹੈ

ਮਾਮੀ : ਕਸਤੂਰੀ ਲਾਲ, ਮੇਰੀ ਇਕ ਗਲ ਯਾਦ ਰਖੀਂ ਕਿ ਭਜਨ (ਨਾਮ ਸਿਮਰਨ) ਸੁਣ ਸੁਣਾ ਕੇ ਅਪਣੇ ਆਪ ਨਹੀਂ ਕਰਨਾ ਚਾਹੀਦਾ

ਕਸਤੂਰੀ ਲਾਲ : ਮਾਮੀ ਜੀ, ਤੁਸੀਂ ਇਕ ਨਵੀਂ ਹੀ ਗਲ ਕਰਦੇ ਹੋ । ਰਾਮ ਰਾਮ ਹੀ ਜਪਣਾ ਹੈ ਨਾ ਭਾਵੇਂ ਕਿਤਾਬਾਂ ਤੋਂ ਪੜ੍ਹ ਲਉ ਭਾਵੇਂ ਕਿਸੇ ਕੋਲੋਂ ਸੁਣ ਲਉ ।

ਮਾਮੀ : ਕਸਤੂਰੀ ਲਾਲ, ਮੈਂ ਤੈਨੂੰ ਮਜਬੂਰ ਥੋੜ ਕਰਦੀ ਹਾਂ, ਮੈਂ ਤਾਂ ਗੁਰਮਤ ਬਾਰੇ ਦੱਸਿਆ ਹੈ, ਸੁਣ

**ਰਾਮ ਰਾਮ ਸਭੁ ਕੋ ਕਹੈ, ਕਹਿਐ ਰਾਮੁ ਨ ਹੋਇ ।**

(ਪਰਜਦੋਂ) **ਗੁਰ ਪਰਸਾਦੀ ਰਾਮੁ ਮਨਿ ਵਸੈ, ਤਾ ਫਲੁ ਪਾਵੈ ਕੋਇ ।**

ਸ੍ਰੀ ਸਤਿਗੁਰੂ ਅਰਜਨ ਦੇਵ ਜੀ ਲਿਖਦੇ ਹਨ

NO. ..................

DATE ..................

# ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ

ਭਾਵ ਰਸਨਾ ਨਾਲ ਪ੍ਰਭੂ ਦੇ ਨਾਮ ਸਿਮਰਣ ਦੀ ਦਾਤਿ ਸੰਤ ਜਨਾ ਨੂੰ ਮਿਲਿ ਕੇ ਹੀ ਪ੍ਰਾਪਤ ਹੁੰਦੀ ਹੈ

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਲਿਖਦੇ ਹਨ

## ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ
## ਬਿਨੁ ਨਾਮੈ ਭਰਮੁ ਨ ਜਾਈ ॥

ਅਥਵਾ

## ਬਿਨੁ ਸਤਿਗੁਰ ਕੋ ਨਾਉ ਨ ਪਾਏ

ਕਿਉਂ ਜੋ

## ਪ੍ਰਭਿ ਐਸੀ ਬਣਤ ਬਣਾਈ ਹੇ ॥

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ :-

## ਜੋ ਕੋਈ ਭਜਨੁ ਪੁਛਕੇ ਨ ਕਰੂਗਾ
## ਉਸਦਾ ਮੂਹ ਦੁਹੀ ਜਹਾਨੀ ਕਾਲਾ ਹੋਊਗਾ

ਕਸਤੂਰੀ ਲਾਲ : ਮਾਮੀ ਜੀ, ਨਾਮ ਪੁਛ ਕੇ ਕਰਨ ਵਿਚ ਭੇਦ ਕੀ ਏ ?

ਮਾਮੀ : ਕਸਤੂਰੀ ਲਾਲ, ਨਾਮ ਲੈਣ ਵਾਸਤੇ ਗੁਰੂ ਅਗੇ ਬੇਨਤੀ ਕਰਨ ਦਾ ਭਾਵ ਹੈ ਕਿ ਮੈਂ ਆਪ ਜੀ ਕਾ ਸਿਖ ਹੂੰ, ਆਪ ਮੇਰੇ ਗੁਰੂ ਹੋ ਕਿਰਪਾ ਕਰਕੇ ਪਰਮਾਤਮਾ ਕੇ ਸਾਥ ਮਿਲਾਪ ਕਰਾਦੋ। ਅਰਜ਼ ਕਰਨ ਪਿਛੋਂ ਇਹ ਗੁਰੂ ਜੀ ਦੀ ਮਰਜੀ ਹੈ ਕਿ ਭਾਵੇਂ ਆਪ ਭਜਨ ( ਨਾਮ ) ਦੇਣ ਭਾਵੇਂ ਕਿਸੇ ਹੋਰ ਕੋਲੋਂ ਦਿਵਾ ਦੇਣ। ਆਮ ਤੌਰ ਤੇ ਕਿਸੇ ਸੂਬੇ ਕੋਲੋਂ ਜਾਂ ਕਿਸੇ ਗੁਰੂ ਸੇਵਕ ਕੋਲੋਂ ਜਾਂ ਕਿਸੇ ਪਰਚਾਰਕ ਕੋਲੋਂ ਦਿਵਾਇਆ ਜਾਂਦਾ ਹੈ। ਭਜਨ ਭਾਵੇਂ ਕਿਸੇ ਕੋਲੋਂ ਦਿਵਾ ਦੇਣ ਲੈਣ ਵਾਲਾ ਇਹ ਹੀ ਸਮਝੇ ਕਿ ਮੈਨੂੰ ਗੁਰੂ ਜੀ ਕੋਲੋਂ ਹੀ ਮਿਲਿਆ ਹੈ ਕਸਤੂਰੀ ਲਾਲ, ਨਾਮ ਕੰਨ ਵਿਚ ਦਿਤਾ ਜਾਂਦਾ ਹੈ

## ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ

NO. ..................
DATE ..................

ਅਤੇ ਗੁਪਤ ਹੀ ਜਪਣ ਦਾ ਹੁਕਮ ਹੈ

ਕਸਤੂਰੀ ਲਾਲ : ਮਾਮੀ ਜੀ, ਨਾਮ ਗੁਪਤ ਕਿਉਂ ਜਪਣਾ ਚਾਹੀਦਾ ਹੈ ?

ਮਾਮੀ : ਪੁੱਤਰ, ਵੇਖ ਔਰਤ ਅਪਣੇ ਪਤੀ ਦਾ ਨਾਮ ਜਾਣਦੀ ਤਾਂ ਹੁੰਦੀ ਹੈ ਪਰ ਮੂਹੋਂ ਕਹਿੰਦੀ ਨਹੀਂ । ਜੇ ਕਿਸੇ ਨਾਲ ਗਲ ਕਰਦੀ ਹੈ ਤਾਂ ਕਿਸੇ ਤਰੀਕੇ ਨਾਲ ਸਮਝਾ ਦੇਂਦੀ ਹੈ ਜਿਵੇ ਕਿ, ਮੇਰੇ ਸ੍ਰੀਮਾਨ ਜੀ, ਮੇਰੇ ਸਵਾਮੀ ਜੀ, ਕਾਕੇ ਦੇ ਪਿਤਾ ਜੀ ਇਤਿਆਦਿ । ਇਸੇ ਤਰਾਂ ਗੁਰੂ ਦੁਆਰਾ ਪ੍ਰਾਪਤ ਕੀਤਾ ਹੋਇਆ ਪਤੀ ਪਰਮੇਸ਼ਰ ਦਾ ਨਾਮ ਗੁਪਤ ਹੀ ਰਖਣਾ ਚਾਹੀਦਾ ਹੈ ਹਾਂ ਕੀਰਤਨ ਕਰਦਿਆਂ ਜੇ ਕਿਸੇ ਸ਼ਬਦ ਵਿਚ ਨਾਮ ਆ ਜਾਏ ਤਾਂ ਉਥੇ ਗਾਉਣ ਵਿਚ ਕੋਈ ਹਰਜ਼ ਨਹੀ ਉਂਞ ਅੱਗੇ ਪਿਛੇ ਗੁਰ ਜੀ ਕੋਲੋਂ ਮਿਲਿਆ ਹੋਇਆ ਨਾਮ ਗੁਪਤ ਹੀ ਜਪਣਾ ਚਾਹੀਦਾ ਹੈ ਅਤੇ ਰਸਨਾ ਨਾਲ ਭਾਵ ਰਸਨਾ ਹਿਲਾ ਕੇ ਨਾਮ ਜਪਣ ਚਾਹੀਦਾ ਹੈ

## ਰਸਨਾ ਸਿਮਰਤ ਪਾਪ ਬਿਲਾਇਣ

ਭਾਵ ਰਸਨਾ ਨਾਲ ਭਜਨ ਕਰਨ ਨਾਲ ਪਾਪ ਮਿਟ ਜਾਂਦੇ ਹਨ ਅਤੇ ਇਕ ਥਾਂ ਇਸ ਤਰ੍ਹਾਂ ਵੀ ਲਿਖਿਆ ਹੈ

## (ਜਿਹੜੀ) ਰਸਨਾ ਜਪੈ ਨ ਨਾਮੁ (ਉਹ) ਤਿਲੁ ਤਿਲੁ ਕਰਿ ਕਟੀਐ ।

ਕਸਤੂਰੀ ਲਾਲ : ਮਾਮੀ ਜੀ, ਅਜ ਆਪ ਜੀ ਦੇ ਦਰਸ਼ਨ ਕਈ ਮਹੀਨਿਆਂ ਪਿਛੋਂ ਹੋਏ ਹਨ । ਆਪ ਜੀ ਦੇ ਸ਼ੁਭ ਬਚਨ ਸੁਣ ਕੇ ਮਨ ਬਹੁਤ ਖੁਸ਼ ਹੋਇਆ ਹੈ । ਆਪ ਖਲੋਤਿਆਂ ਖਲੋਤਿਆਂ ਥਕ ਗਏ ਹੋਵੋਗੇ । ਆਪ ਹੁਣ ਬਹਿ ਜਾਓ ਨਾਲੇ ਕੁਝ ਜਲ ਪਾਣੀ ਛਕ ਲਉ । ਮੈਂ ਤੁਹਾਡੇ ਕੋਲੋਂ ਕੁਝ ਹੋਰ ਵੀ ਪੁਛਣਾ ਹੈ ।

ਮਾਮੀ : ਪੁੱਤਰ, ਤੂੰ ਫਿਕਰ ਨ ਕਰ ਅਸੀਂ ਇਥੇ ਹੀ ਗਲੀਚੇ ਤੇ ਬਹਿ ਜਾਂਦੀਆਂ ਹਾਂ । ਤੂੰ ਬੇਝਿਝਕ ਹੋ ਕੇ ਜੋ ਪੁਛਣਾ ਹਈ ਪੁਛ ਲੈ ।

ਕਸਤੂਰੀ ਲਾਲ : ਮਾਮੀ ਜੀ, ਕਈ ਸਿਖ ਚਿੱਟੀਆਂ ਗੋਲ ਗੋਲ ਪੱਗਾਂ ਬੰਨ੍ਹਦੇ ਹਨ ਅਤੇ ਕਈ ਰੰਗਦਾਰ ਮੱਥੇ ਤੇ ਗੁੱਠ ਕੱਢ ਕੇ ਬੰਨ੍ਹਦੇ ਹਨ । ਕੀ ਇਸ ਵਿਚ ਵੀ ਕੋਈ ਭੇਦ ਹੈ ?

ਮਾਮੀ : ਪੁੱਤਰ, ਇਸ ਵਿਚ ਥੋੜਾ ਜਿਹਾ ਭੇਦ ਹੈ । ਰੰਗਦਾਰ ਮੱਥੇ ਤੇ ਗੁੱਠ ਕੱਢ ਕੇ ਪਗ ਬੰਨ੍ਹਣ ਵਾਲਿਆਂ ਨੂੰ ਆਮ ਤੌਰ ਤੇ ਅਕਾਲੀ ਸਿਖ ਕਹਿਆ ਜਾਂਦਾ ਹੈ ਅਤੇ ਚਿੱਟੀਆਂ ਗੋਲ ਗੋਲ ਪੱਗਾਂ ਬੰਨ੍ਹਣ ਵਾਲਿਆਂ ਨੂੰ ਨਾਮਧਾਰੀ ਸਿਖ ਕਿਹਾ ਜਾਂਦਾ ਹੈ

NO. ............
DATE ............

ਕਸਤੂਰੀ ਲਾਲ : ਮਾਮੀ ਜੀ, ਖਿਮਾ ਕਰਨੀ, ਇਹ ਤਾਂ ਦਸੋ ਕਿ ਨਾਮਧਾਰੀ ਸਿਖਾਂ ਅਤੇ ਅਕਾਲੀ ਸਿਖਾਂ ਵਿਚ ਫਰਕ ਕੀ ਏ ?

ਮਾਮੀ : ਪੁੱਤਰ ਇਹ ਦੋਵੇਂ ਇਕੋ ਬਿਰਛ ਦੀਆਂ ਟਾਹਣੀਆਂ ਹਨ। ਜਿਸ ਤਰ੍ਹਾਂ ਕੋਈ ਟਾਹਣੀ ਕਿਸੇ ਪਾਸੇ ਮੁੜੀ ਹੁੰਦੀ ਹੈ ਅਤੇ ਕੋਈ ਟਾਹਣੀ ਕਿਸੇ ਪਾਸੇ ਨੂੰ । ਅਕਾਲੀ ਸਿਖ ਆਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਹੁਕਮ ਕਰਕੇ ਚਿਖਾ ਬਣਵਾ ਕੇ ਉਸ ਵਿਚ ਪਰਵੇਸ਼ ਕਰ ਕੇ ਜੋਤੀ ਜੋਤ ਸਮਾ ਗਏ ਸਨ ਅਤੇ ਅਗੋਂ ਵਾਸਤੇ ਸਦਾ ਲਈ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੱਦੀ ਦੇ ਗਏ ਸਨ । ਦੂਜੇ ਪਾਸੇ ਨਾਮਧਾਰੀ ਸਿਖ ਇਤਿਹਾਸ ਦੀਆਂ ਗਵਾਹੀਆਂ ਦੇ ਕੇ ਆਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਿਖਾ ਵਿਚ ਪਰਵੇਸ਼ ਤਾਂ ਕੀਤਾ ਸੀ ਪਰ ਜਦੋਂ ਸਾਰੇ ਸਿਖ ਸਤਿਗੁਰੂ ਜੀ ਦੇ ਪਹਿਲੋਂ ਹੀ ਹੁਕਮ ਕੀਤੇ ਅਨੁਸਾਰ ਚਿਖਾ ਨੂੰ ਲੰਬੂ ਲਾ ਕੇ ਸਤਿਗੁਰੂ ਜੀ ਦੇ ਪਹਿਲੋਂ ਹੀ ਹੁਕਮ ਅਨੁਸਾਰ ਲੱਗੀ ਹੋਈ ਕਨਾਤ ਤੋਂ ਬਾਹਰ ਨਿਕਲ ਗਏ ਸਨ ਤਾਂ ਸਤਿਗੁਰੂ ਜੀ ਰਾਤ ਦੇ ਹਨੇਰੇ ਵਿਚ ਸਿਖਾਂ ਤੋਂ ਅਖ ਬਚਾ ਕੇ ਕਨਾਤ ਦੇ ਪਿਛਲੇ ਪਾਸਿਉਂ ਨਿਕਲ ਕੇ ਅਪਣੇ ਮਿੱਥੇ ਹੋਏ ਪ੍ਰੋਗ੍ਰਾਮ ਅਨੁਸਾਰ ਗੁਪਤ ਵਿਚਰਨ ਵਾਸਤੇ ਉਥੋਂ ਅਛੋਪਲੇ ਹੀ ਕਿਸੇ ਪਾਸੇ ਨੂੰ ਚਲੇ ਗਏ ਸਨ । ਜਾਂਦਿਆਂ ਜਾਂਦਿਆਂ ਅਪਣਾ ਕੁਮੈਤ ਘੋੜਾ ਵੀ ਲੈ ਗਏ ਸਨ

ਕਸਤੂਰੀ ਲਾਲ : ਮਾਮੀ ਜੀ, ਮੈਨੂੰ ਇਹ ਤਾਂ ਦਸੋ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਚਿਖਾ ਵਿਚ ਪਰਵੇਸ਼ ਕਿਉਂ ਕੀਤਾ ਸੀ ? ਕੀ ਉਹ ਤੁਰਕ ਬਾਦਸ਼ਾਹ ਕੋਲੋਂ ਡਰਦੇ ਸਨ ? ਜਾਂ ਉਨ੍ਹਾਂ ਨੂੰ ਅਪਣੇ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਜਾਣ ਦਾ ਸਦਮਾ ਸੀ ?

ਮਾਮੀ : ਪੁੱਤਰ, ਗੁਰੂ ਨੂੰ ਕਿਸ ਦਾ ਡਰ ਹੁੰਦਾ ਹੈ ? ਜਿਹੜਾ ਆਪ ਨਿਰਵੈਰ ਹੋਵੇ, ਨਿਰਭਉ ਹੋਵੇ ਉਹ ਨ ਕਿਸੇ ਨੂੰ ਡਰਾਂਦਾ ਹੈ ਅਤੇ ਨ ਹੀ ਕਿਸੇ ਕੋਲੋਂ ਡਰਦਾ ਹੈ

**ਭੈ ਕਾਹੂ ਕਉ ਦੇਤ ਨਹਿ (ਅਤੇ) ਨਹਿ ਭੈ ਮਾਨਤ ਆਨਿ।**

ਨਾਲੇ ਜ਼ੁਲਮ ਕਰਨ ਵਾਲਾ ਬਾਦਸ਼ਾਹ ਉਦੋਂ ਤਾਂ ਮਰ ਗਿਆ ਹੋਇਆ ਸੀ ਅਤੇ ਜਿਹੜਾ ਨਵਾਂ ਬਾਦਸ਼ਾਹ ਬਣਿਆ ਸੀ ਉਹਨੂੰ ਤਾਂ ਗੁਰੂ ਜੀ ਨੇ ਆਪ ਜੰਗ ਜਿਤਾ ਕੇ ਬਣਾਇਆ ਸੀ, ਉਸ ਦਾ ਨਾਉਂ ਬਹਾਦਰ ਸ਼ਾਹ ਸੀ ਅਤੇ ਉਹ ਤਾਂ ਆਪ ਹੀ ਗੁਰੂ ਜੀ ਕੋਲੋਂ ਡਰਦਾ ਸੀ । ਦੂਜੀ ਗਲ ਜਿਹੜੀ ਤੂੰ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੇ ਸਦਮੇ ਬਾਰੇ ਆਖੀ ਹੈ ਇਹ ਵੀ ਸੱਚ ਨਹੀਂ ਕਿਉਂਜੋ ਉਹ ਆਪ ਸਾਰਿਆਂ ਸਿਖਾਂ ਨੂੰ ਅਪਣੇ ਪੁੱਤਰ ਸਮਝਦੇ ਸਨ। ਉਨ੍ਹਾਂ ਨੇ ਮਾਤਾ ਸੁੰਦਰੀ ਜੀ ਨੂੰ ਸਿਖਾਂ ਵਲ ਇਸ਼ਾਰਾ ਕਰਕੇ ਕਿਹਾ ਸੀ

**ਇਨ ਪੁਤ੍ਰਨ ਕੇ ਸੀਸ ਪੈ ਵਾਰ ਦੀਏ ਸੁਤ ਚਾਰ ।**
**ਚਾਰ ਮੂਏ ਤੋ ਕਿਆ ਭਯਾ ਜੀਵਤ ਕਈ ਹਜਾਰ ।**

NO. ............
DATE ............

ਕਸਤੂਰੀ ਲਾਲ : ਮਾਮੀ ਜੀ, ਗੁਰੂ ਜੀ ਦਾ ਯਿਖਾ ਵਿਚ
ਪਰਵੇਸ਼ ਕਰਨ ਦਾ ਕਾਰਣ ਕੋਈ ਨ ਕੋਈ ਤਾਂ ਜ਼ਰੂਰ ਹੀ ਹੋਵੇਗਾ ।

ਮਾਮੀ : ਪੁੱਤਰ, ਸਤਿਗੁਰੂ ਜੀ ਦੀ ਗਤਿ ਉਹ ਆਪ ਹੀ ਜਾਣਦੇ ਹਨ ਪਰ ਜੋ ਮੈਂ ਇਤਿਹਾਸ ਵਿਚੋਂ ਪੜ੍ਹਿਆ ਹੈ ਉਹ ਦਸ ਦੇਂਦੀ ਹਾਂ । ਮੈਂ ਤੈਨੂੰ ਦਸਿਆ ਹੈ ਕਿ ਬਹਾਦਰ ਸ਼ਾਹ ਨੂੰ ਗੁਰੂ ਜੀ ਜੰਗ ਜਿਤਾ ਕੇ ਬਾਦਸ਼ਾਹ ਬਣਾਇਆ ਸੀ ।

ਗਲ ਇਸਤਰਾਂ ਏ ਕਿ ਜਦੋਂ ਔਰੰਗਜ਼ੇਬ ਮਰਿਆ ਸੀ ਉਦੋਂ ਉਸਦਾ ਵਡਾ ਪੁੱਤਰ ਮੁਹੰਮਦ ਆਜ਼ਦ (ਬਹਾਦਰ ਸ਼ਾਹ) ਬਲਖ ਬੁਖਾਰੇ ਗਿਆ ਹੋਇਆ ਸੀ । ਉਸਦੀ ਗੈਰ ਹਾਜ਼ਰੀ ਦਾ ਫਾਇਦਾ ਉਠਾ ਕੇ ਔਰੰਗਜ਼ੇਬ ਦਾ ਛੋਟਾ ਪੁੱਤਰ ਆਜ਼ਮ ਸ਼ਾਹ ਤਖਤ ਤੇ ਬਹਿਗਿਆ ਸੀ ਅਤੇ ਸਾਰੀ ਫੌਜ ਅਤੇ ਸਾਰਾ ਖਜ਼ਾਨਾ ਆਪਣੇ ਹਥ ਕਰ ਲਿਆ ਸੀ, ਬਹਾਦਰ ਸ਼ਾਹ ਬੁਖਾਰੇ ਤੋਂ ਵਾਪਸ ਆ ਰਿਹਾ ਸੀ ਕਿ ਉਸਨੂੰ ਰਾਹ ਵਿਚ ਹੀ ਖਬਰ ਮਿਲ ਗਈ ਸੀ ਕਿ ਆਜ਼ਮ ਸ਼ਾਹ ਤਖਤ ਤੇ ਬਹਿਗਿਆ ਹੈ । ਬਹਾਦਰ ਸ਼ਾਹ ਨੇ ਆਪਣੇ ਅਹਿਲਕਾਰਾਂ ਨਾਲ ਸਲਾਹ ਕੀਤੀ ਕਿ ਮੈਨੂੰ ਹੁਣ ਕੀ ਕਰਨਾ ਚਾਹੀਦਾ ਹੈ ?

ਉਨ੍ਹਾਂ ਅਹਿਲਕਾਰਾਂ ਵਿਚ ਭਾਈ ਨੰਦ ਲਾਲ ਜੀ ਵੀ ਸਨ । ਭਾਈ ਨੰਦ ਲਾਲ ਜੀ ਨੇ ਕਿਹਾ ਕਿ ਹੁਣ ਜੇ ਗੁਰੂ ਗੋਬਿੰਦ ਸਿੰਘ ਜੀ ਤੁਹਾਡੀ ਸਹਾਇਤਾ ਕਰਨ ਤਾਂ ਤੁਹਾਨੂੰ ਰਾਜ ਮਿਲ ਸਕਦਾ ਹੈ ਨਹੀਂ ਤਾਂ ਹੋਰ ਕੋਈ ਚਾਰਾ ਨਹੀਂ । ਬਹਾਦਰ ਸ਼ਾਹ ਸਤਿਗੁਰੂ ਜੀ ਦੀ ਸ਼ੋਭਾ ਸੁਣ ਚੁਕਾ ਸੀ, ਉਸਨੂੰ ਇਹ ਗਲ ਪਸੰਦ ਆ ਗਈ । ਉਸਨੇ ਭਾਈ ਨੰਦ ਲਾਲ ਨੂੰ ਹੀ ਸਤਿਗੁਰੂ ਜੀ ਕੋਲ ਅਰਜ਼ ਕਰਨ ਵਾਸਤੇ ਘੱਲਿਆ । ਭਾਈ ਨੰਦ ਲਾਲ ਇਕ ਹੋਰ ਸਿਖ ਹਾਕਮ ਰਾਏ ਨੂੰ ਨਾਲ ਲੈ ਕੇ ਬਘੌਰ ਗੁਰੂ ਜੀ ਕੋਲ ਪਹੁੰਚ ਗਿਆ । ਗੁਰੂ ਜੀ ਨੂੰ ਸਾਰੀ ਗਲ ਦਸਕੇ ਬੇਨਤੀ ਕੀਤੀ ਕਿ ਬਹਾਦਰ ਸ਼ਾਹ ਤੁਹਾਡੀ ਸ਼ਰਨ ਆਇਆ ਹੈ ਕਿਰਪਾ ਕਰਕੇ ਉਸਦੀ ਸਹਾਇਤਾ ਕਰੋ । ਸਤਿਗੁਰੂ ਜੀ ਨੇ ਸ਼ਰਨ ਆਏ ਬਹਾਦਰ ਸ਼ਾਹ ਦੀ ਭਾਈ ਨੰਦ ਰਾਹੀਂ ਬੇਨਤੀ ਸੁਣ ਕੇ ਭਾਈ ਨੰਦ ਨੂੰ ਕਿਹਾ ਕਿ ਜੇ ਬਹਾਦਰ ਸ਼ਾਹ ਸਾਡੀ ਇਕ ਗਲ ਮੰਨ ਲਏ ਤਾਂ ਅਸੀਂ ਸਹਾਇਤਾ ਕਰਕੇ ਪਾਤਸ਼ਾਹੀ ਦਿਵਾ ਦਿਆਂਗੇ । ਜਦੋਂ ਭਾਈ ਨੰਦ ਲਾਲ ਨੇ ਜਾਕੇ ਬਹਾਦਰ ਸ਼ਾਹ ਨੂੰ ਸਾਰੀ ਗਲ ਦਸੀ ਤਾਂ ਬਹਾਦਰ ਸ਼ਾਹ ਨੇ ਆਖਿਆ ਕਿ ਜੇ ਗੁਰੂ ਜੀ ਮੈਨੂੰ ਤਖਤ ਲੈ ਦੇਣਗੇ ਤਾਂ ਫਿਰ ਜਿਸਤਰ੍ਹਾਂ ਗੁਰੂ ਜੀ ਕਹਿਣਗੇ ਮੈਂ ਉਨ੍ਹਾਂ ਦੀ ਗਲ ਮੰਨ ਲਵਾਂਗਾ । ਬਹਾਦਰ ਸ਼ਾਹ ਨਾਲ ਹੋਈ ਸਾਰੀ ਗਲ ਬਾਤ ਭਾਈ ਜੀ ਨੇ ਸਤਿਗੁਰੂ ਜੀ ਨੂੰ ਜਾ ਦੱਸੀ । ਗੁਰੂ ਜੀ ਨੇ ਇਹ ਸ਼ਰਤ ਬਹਾਦਰ ਸ਼ਾਹ ਕੋਲੋਂ ਭਾਈ ਨੰਦ ਲਾਲ ਰਾਹੀਂ ਲਿਖਵਾ ਵੀ ਲਈ ।

ਜਾਜੂ ਦੇ ਮੁਕਾਮ ਤੇ ਦੁਹਾਂ ਭਰਾਵਾਂ ਦੀਆਂ ਫੌਜਾਂ ਦਾ ਘੋਰ ਜੁੱਧ ਹੋਇਆ । ਇਸ ਘੋਰ ਜੁੱਧ ਵਿਚ ਗੁਰੂ ਜੀ ਨੇ ਆਪ ਇਕ ਐਸਾ ਬਾਣ ਚਲਾਇਆ ਜੋ ਤਾਰਾ ਆਜ਼ਮ ਦੇ ਮੱਥੇ ਵਿਚ ਵੱਜਾ । ਬਾਣ ਦੇ ਵੱਜਦਿਆਂ ਸਾਰ ਹੀ ਤਾਰਾ ਆਜ਼ਮ ਹਾਥੀ ਤੋਂ ਡਿਗ ਕੇ ਮਰ ਗਿਆ । ਹੋਰ ਵੀ ਕਈ ਵਡੇ ਵਡੇ ਉਮਰਾਵ ਮਾਰੇ ਗਏ । ਬਾਕੀ ਦੇ ਉਮਰਾਵਾਂ ਨੇ ਬਹਾਦਰ ਸ਼ਾਹ ਨੂੰ ਬਾਦਸ਼ਾਹ ਮੰਨ

NO.
DATE

ਲਿਆ। ਲੜਾਈ ਜਿੱਤਣ ਪਿਛੋਂ ਬਹਾਦਰ ਸ਼ਾਹ ਨੇ ਸਤਿਗੁਰੂ ਜੀ ਨੂੰ ਭਾਈ ਧਰਮ ਸਿੰਘ ਜੀ ਰਾਹੀਂ ਅਰਜ਼ ਕਰ, ਆਗਰੇ ਦਰਸ਼ਨ ਦੇਣ ਵਾਸਤੇ ਬੇਨਤੀ ਕੀਤੀ। ਸਤਿਗੁਰੂ ਜੀ ਕਈਆਂ ਸਿੰਘਾਂ ਨੂੰ ਲੈ ਕੇ ਆਗਰੇ ਗਏ। ਬਹਾਦਰ ਸ਼ਾਹ ਦੇ ਅਹਿਲਕਾਰਾਂ ਨੇ ਬੜਾ ਸੁਆਗਤ, ਸ਼ਾਹੀ ਮਹਲ ਵਿਚ ਲੈ ਗਏ। ਮਹਲ ਵਿਚ ਬਹਾਦਰ ਸ਼ਾਹ ਬੜੇ ਸਤਿਕਾਰ ਸਹਿਤ ਸਿਜਦਾ ਕੀਤਾ। ਫਿਰ ਇਕ ਚੰਦਨ ਦੀ ਚੌਂਕੀ ਤੇ ਸੁੰਦਰ ਆਸਣ ਵਿਛਾ ਕੇ ਆਦਰ ਸਹਿਤ ਗੁਰੂ ਜੀ ਨੂੰ ਬੈਠਾਇਆ। ਫਿਰ ਹੱਥ ਜੋੜ ਕੇ ਜੰਗ ਵਿਚ ਸਹਾਇਤਾ ਕਰਕੇ ਜੰਗ ਜਿਤਾਉਣ ਅਤੇ ਬਾਦਸ਼ਾਹੀ ਦੇਣ ਦਾ ਬਹੁਤ ਧੰਨਵਾਦ ਕੀਤਾ।

ਕੀਮਤੀ ਚੀਜ਼ਾਂ ਭੇਟਾ ਵਜੋਂ ਸਤਿਗੁਰੂ ਜੀ ਦੇ ਚਰਨਾਂ ਵਿਚ ਰਖੀਆਂ ਅਤੇ ਅਰਜ਼ ਕੀਤੀ ਕਿ ਕੁਝ ਦਿਨ ਆਗਰੇ ਹੀ ਰਹੋ। ਸਤਿਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਅਸੀਰਬਾਦ ਦਿੱਤੀ ਅਤੇ ਚੰਗੇ ਕੰਮ ਕਰਨ ਦੀ ਸਿਖਿਆ ਦਿੱਤੀ, ਫਿਰ ਸਿੰਘਾਂ ਸਮੇਤ ਮਹਲਾਂ ਵਿਚੋਂ ਨਿਕਲ ਕੇ ਦਰਿਆ ਜਮਨਾ ਦੇ ਕਿਨਾਰੇ ਜਾ ਡੇਰਾ ਲਾਇਆ।

ਹੁਣ ਬਹਾਦਰ ਸ਼ਾਹ ਕਦੀ ਆਪ ਗੁਰੂ ਜੀ ਕੋਲ ਦਰਸ਼ਨ ਕਰਨ ਵਾਸਤੇ ਚਲਾ ਜਾਂਦਾ ਅਤੇ ਕਦੀ ਅਰਜ਼ ਕਰਕੇ ਗੁਰੂ ਜੀ ਨੂੰ ਮਹਲਾਂ ਵਿਚ ਬੁਲਾ ਲੈਂਦਾ। ਹਰ ਪਰਕਾਰ ਦੀ ਸੇਵਾ ਦਾ ਖਿਆਲ ਰਖਦਾ। ਇਥੇ ਰਹਿੰਦਿਆਂ ਹੀ ਗੁਰੂ ਜੀ ਨੇ ਇਕ ਦਿਨ ਭਾਈ ਨੰਦ ਲਾਲ ਨੂੰ ਕਿਹਾ ਕਿ ਬਹਾਦਰ ਸ਼ਾਹ ਨੂੰ ਆਖੋ ਕਿ ਹੁਣ ਸਾਡਾ ਇਕਰਾਰ ਪੂਰਾ ਕਰੇ ਭਾਈ ਨੰਦ ਲਾਲ ਅਤੇ ਹਾਕਮ ਰਾਏ ਨੇ ਮਿਲਕੇ ਬਹਾਦਰ ਸ਼ਾਹ ਨੂੰ ਗੁਰੂ ਜੀ ਨਾਲ ਕੀਤਾ ਹੋਇਆ ਇਕਰਾਰ ਪੂਰਾ ਕਰਨ ਲਈ ਕਿਹਾ। ਬਹਾਦਰ ਸ਼ਾਹ ਨੇ ਸ਼ਾਹੀ ਦਰਬਾਰ ਵਿਚ ਬੇਨਤੀ ਕੀਤੀ ਕਿ ਆਪ ਜੀ ਕੀ ਚਾਹੁੰਦੇ ਹੋ? ਗੁਰੂ ਜੀ ਨੇ ਕਿਹਾ ਕਿ ਜਿਨ੍ਹਾਂ ਸੂਬਿਆਂ ਨੇ ਸਿਖਾਂ ਤੇ ਜ਼ੁਲਮ ਕੀਤੇ ਹਨ ਅਤੇ ਨਿਰਦੋਸ਼ ਮਾਸੂਮ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾਇਆ ਹੈ, ਉਨ੍ਹਾਂ ਨੂੰ ਸਾਡੇ ਹਵਾਲੇ ਕਰ ਦਿਉ ਅਸੀਂ ਉਨ੍ਹਾਂ ਨੂੰ ਯੋਗ ਦੰਡ ਦਿਆਂਗੇ। ਅਪਣੇ ਮੰਤ੍ਰੀਆਂ ਨਾਲ ਸਲਾਹ ਕਰਕੇ ਬਹਾਦਰ ਸ਼ਾਹ ਨੇ ਆਖਿਆ ਕਿ ਆਪ ਜੀ ਦੀ ਸਹਾਇਤਾ ਕਰਨ ਦਾ ਬਹੁਤ ਅਹਿਸਾਨ ਮੰਦ ਹਾਂ। ਹੋਰ ਮੇਰਾ ਨਵਾਂ ਨਵਾਂ ਰਾਜ ਹੈ, ਜੇ ਮੈਂ ਉਨ੍ਹਾਂ ਦੋਸ਼ੀ ਸੂਬਿਆਂ ਨੂੰ ਹੁਣੇ ਹੀ ਆਪ ਦੇ ਹਵਾਲੇ ਕਰ ਦਿੱਤਾ ਤਾਂ ਸਾਰੇ ਦੇਸ਼ ਵਿਚ ਗੜ ਬੜ ਮਚ ਜਾਏਗੀ। ਆਪ ਕਿਰਪਾ ਕਰਕੇ ਇਕ ਸਾਲ ਹੋਰ ਠਹਿਰ ਜਾਉ। ਇਹ ਸੁਣ ਕੇ ਗੁਰੂ ਜੀ ਨੇ ਬੇਖੌਫ ਹੋ ਕੇ ਬਚਨ ਕੀਤਾ:-

"ਜੇ ਤੂੰ ਹੁਣ ਅਪਣਾ ਇਕਰਾਰ ਪੂਰਾ ਨ ਕੀਤਾ ਤਾਂ ਮੇਰਾ ਇਕ ਸਿਖ ਆਪੇ ਹੀ ਇਨ੍ਹਾਂ ਦੋਸ਼ੀਆਂ ਨੂੰ ਯੋਗ ਦੰਡ ਦੇ ਦੇਵੇਗਾ"

ਸਤਿਗੁਰੂ ਜੀ ਇੰਨਾ ਬਚਨ ਕਰਕੇ ਡੇਰੇ ਚਲੇ ਗਏ। ਪਿਛੋਂ ਬਹਾਦਰ ਸ਼ਾਹ ਨੂੰ ਚਿੰਤਾ ਹੋਈ ਕਿ ਗੁਰੂ ਜੀ ਸ਼ਾਇਦ ਨਾਰਾਜ਼ ਹੋ ਕੇ ਚਲੇ ਗਏ ਹਨ। ਮੰਤ੍ਰੀਆਂ ਨੇ ਦਿਲਾਸਾ ਦਿੱਤਾ ਕਿ ਤੁਸੀਂ ਕੋਈ ਚਿੰਤਾ ਨ ਕਰੋ, ਗੁੱਸੇ ਵਿਚ ਕਈ ਗਲਾਂ ਹੋ ਜਾਂਦੀਆਂ ਹਨ। ਤੁਸੀ ਬਾਦਸ਼ਾਹ ਹੋ ਤੁਹਾਡਾ ਕੋਈ ਕੁਝ ਨਹੀਂ ਵਿਗਾੜ ਸਕਦਾ, ਇਤਿਆਦਿ ਕਈ ਗਲਾਂ ਕਰ ਕੇ ਬਾਦਸ਼ਾਹ ਨੂੰ ਹੌਸਲਾ ਦਿੱਤਾ।

NO. ..................
DATE ..................

ਕਸਤੂਰੀ ਲਾਲ : ਮਾਮੀ ਜੀ, ਬਹਾਦਰ ਸ਼ਾਹ ਨੇ ਗੁਰੂ ਜੀ ਦਾ ਕਹਿਆ ਮੰਨਿਆ ਕਿ ਨ ? ਉਸ ਨੇ ਦੋਸ਼ੀ ਸੂਬਿਆਂ ਨੂੰ ਗੁਰੂ ਜੀ ਦੇ ਹਵਾਲੇ ਕੀਤਾ ਕਿ ਨ ?

ਮਾਮੀ : ਪੁੱਤਰ, ਉਸਨੇ ਇਹ ਆਖਕੇ ਟਾਲ ਦਿੱਤਾ ਕਿ ਇਕ ਸਾਲ ਹੋਰ ਠਹਿਰ ਜਾਉ ।

ਕਸਤੂਰੀ ਲਾਲ : ਫਿਰ ਕੀ, ਗੁਰੂ ਜੀ ਚੁਪ ਕਰ ਰਹੇ ਸਨ ?

ਮਾਮੀ : ਪੁੱਤਰ, ਜਦੋਂ ਆਦਮੀ ਅਪਣੀ ਗਲ ਤੇ ਨ ਰਹੇ ਤਾਂ ਉਸਦਾ ਕੀਤਾ ਕੀ ਜਾਏ ? ਬਹਾਦਰ ਸ਼ਾਹ ਭਾਵੇਂ ਬਾਦਸ਼ਾਹ ਸੀ ਪਰ ਗੁਰੂ ਜੀ ਉਹਦੇ ਕੋਲੋਂ ਡਰੇ ਨਹੀਂ ਸਨ । ਉਨ੍ਹਾਂ ਨੇ ਸਾਫ ਆਖ ਦਿੱਤਾ ਸੀ ਕਿ ਜੇ ਤੂੰ ਹੁਣ ਅਪਣਾ ਇਕਰਾਰ ਪੂਰਾ ਨ ਕੀਤੈਂ, ਮੇਰਾ ਇਕ ਸਿਖ ਆਪੇ ਹੀ ਇਨ੍ਹਾਂ ਦੋਸ਼ੀਆਂ ਨੂੰ ਯੋਗ ਦੰਡ ਦੇ ਦੇਵੇ ਗਾ ।

ਕਸਤੂਰੀ ਲਾਲ : ਫਿਰ ਕੀ ਹੋਇਆ ?

ਮਾਮੀ : ਸਤਿਗੁਰੂ ਜੀ ਨੇ ਇਕ ਬੈਰਾਗੀ ਸਾਧੂ ਮਾਧੋ ਦਾਸ ਦਾ ਅਹੰਕਾਰ ਤੋੜਕੇ ਉਸ ਤੇ ਕਿਰਪਾ ਕੀਤੀ, ਉਸ ਨੂੰ ਸਿੰਘ ਸਜਾਇਆ ਅਤੇ ਉਸਦਾ ਨਾਮ ਗੁਰਬਖਸ਼ ਸਿੰਘ ਰਖਿਆ । ਉਸਨੂੰ ਜਥੇਦਾਰ ਥਾਪਕੇ ਪੰਜ ਤੀਰਾਂ ਦੀ ਬਖਸ਼ਸ਼ ਕੀਤੀ । ਕੁਝ ਸਿਖਿਆਵਾਂ ਦੇ ਕੇ ਅਤੇ ਕਰਨ ਗੋਚਰੇ ਕੰਮ ਦਸਕੇ, ਪੰਜ ਸਿਖ ਨਾਲ ਦੇ ਕੇ ਅਤੇ ਕਾਇਰਾਂ ਤੂੰ ਸੂਰਬੀਰ ਜੋਧੇ ਬਨਾਉਣ ਵਾਲਾ ਥਾਪੜਾ ਦੇ ਕੇ ਪੰਜਾਬ ਵਲ ਟੋਰ ਦਿੱਤਾ । ਸਿਖਾਂ ਦਾ ਇਹ ਜਰਨੈਲ ਬੰਦਾ ਬਹਾਦਰ ਦੇ ਨਾਮ ਨਾਲ ਪ੍ਰਸਿੱਧ ਹੋਇਆ ਸੀ ।

ਕਸਤੂਰੀ ਲਾਲ : ਅੱਛਾ, ਇਹ ਉਹ ਬੰਦਾ ਹੈ ਜਿਸ ਬਾਰੇ ਆਖਿਆ ਜਾਂਦਾ ਹੈ ਕਿ ਉਸਨੇ ਸਰਹੰਦ ਦੀ ਇੱਟ ਨਾਲ ਇੱਟ ਖੜਕਾਈ ਸੀ ।

ਮਾਮੀ : ਆਹੋ, ਇਹ ਉਹੀ ਬੰਦਾ ਹੈ ।

ਕਸਤੂਰੀ ਲਾਲ : ਫਿਰ, ਅਗੋਂ ਕੀ ਹੋਇਆ ?

ਮਾਮੀ : ਇਸ ਬੰਦੇ ਨੇ ਨਦੇੜ ਤੋਂ ਪੰਜਾਬ ਪਹੁੰਚ ਕੇ ਗੁਰੂ ਜੀ ਦੇ ਹੁਕਮ ਅਨੁਸਾਰ ਮਾਝੇ ਅਤੇ ਮਾਲਵੇ ਦੇ ਸਿਖਾਂ ਨੂੰ ਚਿੱਠੀਆਂ ਭੇਜਕੇ ਇਕੱਠਾ ਕੀਤਾ ਪੂਰੀ ਤਿਆਰੀ ਕਰਕੇ ਕਈ ਥਾਂਵਾਂ ਤੇ ਕਬਜ਼ਾ ਕਰ ਲਿਆ । ਫਿਰ ਸਰਹੰਦ ਤੇ ਹਮਲਾ ਕੀਤਾ । ਸਖਤ ਲੜਾਈ ਕਰਕੇ ਸਰਹੰਦ ਤੇ ਕਬਜ਼ਾ ਕਰ ਲਿਆ । ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾਉਣੇ ਵਾਲੇ ਸਰਹੰਦ ਦੇ ਸੂਬੇਦਾਰ ਵਜ਼ੀਰ ਖਾਨ ਨੂੰ ਗਿਰਫਤਾਰ ਕਰਕੇ ਬੜੀ ਦੁਰਦਸ਼ਾ ਕਰਕੇ ਮਾਰਿਆ । ਹੋਰ ਵੀ ਜਿਸ ਜਿਸ ਨੇ ਸਤਿਗੁਰੂ ਜੀ ਦੀ ਅਵਗਾਜਾ ਕੀਤੀ ਸੀ ਸਭ ਨੂੰ ਯੋਗ ਸਜ਼ਾਵਾਂ ਦਿੱਤੀਆਂ

ਕਸਤੂਰੀ ਲਾਲ : ਹੈਂ ! ਇਕ ਬੈਰਾਗੀ ਸਾਧੂ ਇੰਨਾ ਬਹਾਦਰ ਨਿਕਲਿਆ ।

ਮਾਮੀ : ਪੁੱਤਰ, ਬੈਰਾਗੀ ਨੇ ਕੀ ਕਰਨਾ ਸੀ, ਇਹ ਤਾਂ ਸਾਰੀ ਕਿਰਪਾ ਗੁਰੂ

NO. ..................

DATE ..................

ਜੀ ਦੀ ਸੀ, ਜਿਨ੍ਹਾਂ ਚਿੜੀਆਂ ਕੋਲੋਂ ਬਾਜਾਂ ਨੂੰ ਭਜਾ ਦਿੱਤਾ ਸੀ।
ਤੂੰ ਇਹ ਸੁਣਿਆ ਹੋਵੇਗਾ

**ਜਿਸ ਨੋ ਸਾਜਨ ਰਾਖਸੀ ਦੁਸਮਨ ਕਵਣ** ਬਿਚਾਰ
**ਛੈ ਨ ਸਕੈ ਤਿਹ ਛਾਹਿ ਕੋ ਨਿਹਫਲ** ਜਾਇ ਗਵਾਰ

ਕਸਤੂਰੀ ਲਾਲ ਤੂੰ ਜ਼ਰਾ ਸੋਚ ਕਿ ਹਨੂਮਾਨ ਵਿਚ ਇੰਨੀ ਤਾਕਤ ਹੈ ਸੀ ਕਿ ਸਮੁੰਦ੍ਰ ਪਾਰ ਕਰਕੇ ਮਾਤਾ ਸੀਤਾ ਜੀ ਦਾ ਪਤਾ ਕਰਕੇ ਲੰਕਾ ਸਾੜ ਕੇ ਵਾਪਸ ਸ੍ਰੀ ਰਾਮ ਚੰਦਰ ਜੀ ਦੇ ਚਰਨਾਂ ਵਿਚ ਪਹੁੰਚ ਸਕੇ। ਇਹ ਸਾਰੀ ਕਿਰਪਾ ਸ੍ਰੀ ਰਾਮ ਚੰਦਰ ਜੀ ਦੀ ਸੀ।

**ਤਾਹਿ ਕਹਾ ਪਰਵਾਹ ਕਾਹੂ ਕੀ**
**ਜਾ ਕੈ ਬਸੀਸਿ ਧਰਿਓ ਗੁਰਿ ਹਥੁ**

ਅਥਵਾ

**ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ।**

ਕਸਤੂਰੀ ਲਾਲ : ਮਾਮੀ ਜੀ, ਬਹਾਦਰ ਸ਼ਾਹ ਦਾ ਕੀ ਬਣਿਆ, ਕੀ ਉਹ ਰਾਜ ਦੀ ਤਬਾਹੀ ਵੇਖਕੇ ਚੁੱਪ ਕਰਕੇ ਬੈਠਾ ਰਿਹਾ ਸੀ?

ਮਾਮੀ : ਪੁੱਤਰ, ਮੁਗਲ ਰਾਜ ਦੀ ਤਬਾਹੀ ਵੇਖਕੇ ਬਹਾਦਰ ਸ਼ਾਹ ਦੀਆ ਅੱਖਾਂ ਖੁਲੀਆਂ। ਉਸ ਨੂੰ ਯਾਦ ਆਇਆ ਕਿ ਜਦੋਂ ਮੈਂ ਗੁਰੂ ਗੋਬਿੰਦ ਸਿੰਘ ਜੀ ਨਾਲ ਕੀਤਾ ਹੋਇਆ ਇਕਰਾਰ ਪੂਰਾ ਨਹੀਂ ਸੀ ਕੀਤਾ ਤਾਂ ਉਨ੍ਹਾਂ ਕਹਿਆ ਸੀ ਕਿ ਜੇ ਤੂੰ ਹੁਣ ਅਪਣਾ ਇਕਰਾਰ ਪੂਰਾ ਨ ਕੀਤਾ ਤਾਂ ਮੇਰਾ ਇਕ ਸਿੱਖ ਆਪੇ ਹੀ ਦੋਸ਼ੀ ਸੂਬਿਆਂ ਨੂੰ ਯੋਗ ਦੰਡ ਦੇ ਦੇਵੇਗਾ। ਬੰਦਾ ਉਨ੍ਹਾਂ ਦਾ ਹੀ ਸਿਖ ਹੈ ਅਤੇ ਉਨ੍ਹਾਂ ਨੇ ਹੀ ਭੇਜਿਆ ਹੈ। ਬਹਾਦਰ ਸ਼ਾਹ ਗੁਰੂ ਜੀ ਦੀ ਅਜ਼ਮਤ ਨੂੰ ਜਾਣਦਾ ਸੀ। ਉਸਦਾ ਨਿਸਚਾ ਸੀ ਕਿ ਲੜਾਈ ਕਰਕੇ ਦੁਨੀਆਂ ਦੀ ਕੋਈ ਤਾਕਤ ਵੀ ਗੁਰੂ ਗੋਬਿੰਦ ਸਿੰਘ ਨੂੰ ਜਿਤ ਨਹੀਂ ਸਕਦੀ।

ਆਮ ਖਿਆਲ ਹੈ ਕਿ ਜਿਨ੍ਹਾਂ ਦੋ ਪਠਾਨਾਂ ਨੇ, ਗੁਰੂ ਜੀ ਦੇ ਝੂਠੇ ਸੇਵਕ ਬਣ ਕੇ, ਗੁਰੂ ਜੀ ਨੂੰ ਇਕੱਲਿਆਂ ਵੇਖਕੇ, ਮੌਕਾ ਤਾੜ ਕੇ ਗੁਰੂ ਜੀ ਤੇ ਖੰਜਰ ਦਾ ਵਾਰ ਕੀਤਾ ਸੀ, ਉਹ ਪਠਾਨ, ਬਹਾਦਰ ਸ਼ਾਹ ਵਲੋਂ ਨੀਯਤ ਕੀਤੇ ਹੋਏ ਸਨ

ਕਸਤੂਰੀ ਲਾਲ : ਹੈਂ! ਜਿਸ ਗੁਰੂ ਸਾਹਿਬ ਜੀ ਨੇ ਸਹਾਇਤਾ ਕਰਕੇ ਪਾਤਸ਼ਾਹੀ ਦਿਵਾਈ ਸੀ ਉਨ੍ਹਾਂ ਨੂੰ ਮਰਵਾਉਣਾ ਚਾਹੁੰਦਾ ਸੀ। ਉਫ, ਬਹਾਦਰ ਸ਼ਾਹ ਇੰਨਾ ਬੇਵਫਾ ਨਿਕਲਿਆ। ਪਹਿਲਾਂ ਤਾਂ ਆਪਣਾ ਇਕਰਾਰ ਪੂਰਾ ਨ ਕੀਤਾ

NO. ..............
DATE ..............

ਅਤੇ ਫਿਰ ਗੁਰੂ ਜੀ ਨੂੰ ਮਰਵਾਉਣਾ ਚਾਹੁੰਦਾ ਸੀ। ਬੜਾ ਝੂਠ ਅਤੇ ਧੋਖੇਬਾਜ਼ ਨਿਕਲਿਆ। ਇਸਨੂੰ ਕਉਣ ਨਜਾਇਕਾਰੀ ਬਾਦਸ਼ਾਹ ਆਖੇਗਾ?

ਮਾਮੀ : ਕਸਤੂਰੀ ਲਾਲ, ਬਹਾਦਰ ਸ਼ਾਹ ਦੇ ਬਾਪ ਔਰੰਗਜ਼ੇਬ ਨੇ ਵੀ ਗੁਰੂ ਜੀ ਨੂੰ ਧੋਖਾ ਦਿੱਤਾ ਸੀ।

ਕਸਤੂਰੀ ਲਾਲ : ਉਹ ਕਿਸਤਰ੍ਹਾਂ?

ਮਾਮੀ : ਔਰੰਗਜ਼ੇਬ ਅਥਵਾ ਉਸਦੇ ਸੂਬੇ ਨੇ ਗੁਰੂ ਜੀ ਨੂੰ ਵਕੀਲ ਰਾਹੀਂ ਚਿੱਠੀ ਭੇਜੀ ਸੀ ਕਿ ਤੁਸੀਂ ਕਿਲ੍ਹਾ ਛੱਡ ਦਿਓ, ਮੈਂ ਕੁਰਾਨ ਦੀ ਕਸਮ ਖਾ ਕੇ ਆਖਦਾ ਹੈਂ ਕਿ ਅਸੀਂ ਤੁਹਾਨੂੰ ਕੁਝ ਨਹੀਂ ਆਖਦੇ ਪਰ ਜਦੋਂ ਗੁਰੂ ਜੀ ਨੇ ਕਿਲ੍ਹਾ ਛੱਡਿਆ ਤਾਂ ਤੁਰਕ ਦਲ ਨੇ ਝਟ ਹਮਲਾ ਕਰ ਦਿੱਤਾ।

ਕਸਤੂਰੀ ਲਾਲ : ਮਾਮੀ ਜੀ, ਉਦੋਂ ਗੁਰੂ ਜੀ ਦਾ ਕੋਈ ਨੁਕਸਾਨ ਤਾਂ ਨਹੀਂ ਸੀ ਹੋਇਆ?

ਮਾਮੀ : ਪੁੱਤਰ, ਗੁਰੂ ਜੀ ਤਾਂ ਇਨ੍ਹਾਂ ਦਾ ਛੱਲ ਪਹਿਲਾਂ ਹੀ ਜਾਣਦੇ ਸਨ। ਉਹ ਸਿਖਾਂ ਸਮੇਤ ਹਥਿਆਰ ਬੰਦ ਹੋ ਕੇ ਹੀ ਨਿਕਲੇ ਸਨ। ਉਨ੍ਹਾਂ ਡਟ ਕੇ ਮੁਕਾਬਲਾ ਕੀਤਾ ਅਤੇ ਤੁਰਕ ਦਲ ਨੂੰ ਭਜਾ ਦਿੱਤਾ।

ਕਸਤੂਰੀ ਲਾਲ : ਵੇਖੋ ਮਾਮੀ ਜੀ, ਤੁਰਕ ਕਿੰਨੇ ਬੇਈਮਾਨ ਅਤੇ ਧੋਖੇਬਾਜ਼ ਨਿਕਲੇ, ਅਪਣੇ ਕੁਰਾਨ ਦੀ ਕਸਮ ਦੀ ਵੀ ਪਰਵਾਹ ਨ ਕੀਤੀ।

ਮਾਮੀ : ਪੁੱਤਰ, ਗੁਰੂ ਜੀ ਨੇ ਫ਼ਾਰਸੀ ਵਿਚ ਇਕ ਸ਼ੇਅਰ ਲਿਖਿਆ ਸੀ। ਉਹ ਸ਼ੇਅਰ ਤਾਂ ਮੈਨੂੰ ਯਾਦ ਨਹੀਂ ਆਉਂਦਾ ਪਰ ਉਸਦਾ ਭਾਵ ਇਹ ਹੈ ਕਿ ਜੋ ਕੋਈ ਕੁਰਾਨ ਦੀ ਕਸਮ ਤੇ ਇਤਬਾਰ ਕਰੇਗਾ ਉਹ ਪਿਛੋਂ ਖੁਆਰ ਹੋਵੇਗਾ ਅਥਵਾ ਪਛਤਾਵੇਗਾ।

ਕਸਤੂਰੀ ਲਾਲ : ਮਾਮੀ ਜੀ, ਗੁਰੂ ਜੀ ਦੇ ਚਿਖਾ ਵਿਚ ਪਰਵੇਸ਼ ਕਰਨ ਵਾਲੀ ਗਲ ਵਿਚੇ ਹੀ ਰਹਿ ਗਈ।

ਮਾਮੀ : ਪੁੱਤਰ, ਇਹ ਮੈਂ ਤੈਨੂੰ ਇਸ ਲਈ ਦਸਿਆ ਹੈ ਕਿ ਤੁਰਕ ਹਾਕਮ, ਕੁਰਾਨ ਦੀਆਂ ਕਸਮਾਂ ਖਾ ਕੇ ਵੀ ਗੁਰੂ ਜੀ ਨਾਲ ਛਲ ਕਰਦੇ ਸਨ। ਗੁਰੂ ਜੀ ਜੇ ਆਮ ਮਨੁਖਾਂ ਵਾਂਙੂ ਹੁੰਦੇ ਤਾਂ ਇਨ੍ਹਾਂ ਦੀਆਂ ਚਾਲਾਂ ਵਿਚ ਫਸਦੇ ਪਰ ਉਹ ਤਾਂ ਅਕਾਲ ਪੁਰਖ ਦੀ ਜੋਤ ਸਨ ਉਹ ਇਨ੍ਹਾਂ ਦੀ ਚਾਲਾਂ ਵਿਚ ਕਿਵੇਂ ਫਸਦੇ? ਗੁਰੂ ਜੀ ਨੇ ਇਨ੍ਹਾਂ ਧੋਖੇਬਾਜ਼ਾਂ ਨਾਲ ਇਕ ਐਸੀ ਰਾਜਨੀਤਕ ਚਾਲ ਖੇਡੀ ਕਿ ਦੁਨੀਆ ਦੰਗ ਰਹਿ ਗਈ।

ਕਸਤੂਰੀ ਲਾਲ : ਹੈਂ! ਐਸੀ ਕਿਹੜੀ ਚਾਲ ਸੀ?

ਮਾਮੀ : ਪੁੱਤਰ ਤੂੰ ਤਾਂ ਹਿਸਟਰੀ (History) ਪੜ੍ਹਿਆ ਹੋਇਆ ਹੈ, ਤੈਨੂੰ ਤੇ ਪਤਾ ਹੀ ਹੈ ਕਿ ਜੰਗਾਂ ਵਿਚ ਕਿੰਨੇ ਦਾਅ ਖੇਡੇ ਜਾਂਦੇ ਹਨ ਅਤੇ ਕਿੰਨ ਪੈਂਤੜੇ ਬਦਲੇ ਜਾਂਦੇ ਹਨ। ਸ੍ਰੀ ਗੁਰੂ ਜੀ ਨੇ ਵੀ ਪੈਂਤੜਾ ਬਦਲ ਲਿਆ। ਉਹ ਆਪ ਗੁਪਤ ਰਹਿ ਕੇ ਸਿਖਾਂ ਰਾਹੀਂ ਤੁਰਕ ਰਾਜ ਨਸ਼ਟ ਕਰਨਾ ਚਾਹੁੰਦੇ ਸਨ। ਉਨ੍ਹਾਂ ਗੁਪਤ ਵਿਚਰਨ ਵਾਸਤੇ ਹੀ ਚਿਖਾ ਵਾਲਾ ਸਾਂਗ ਵਰਤਾਇਆ ਸੀ

ਕਸਤੂਰੀ ਲਾਲ : ਹੁਣ ਪਤਾ ਲਗਾ ਹੈ ਕਿ ਉਨ੍ਹਾਂ (ਗੁਰੂ ਜੀ ਨੇ) ਚਿਖਾ ਵਿਚ ਪਰਵੇਸ਼ ਕਿਉਂ ਕੀਤਾ ਸੀ। ਮਾਮੀ ਜੀ, ਇਹ ਦਲੀਲ ਢੁਕਦੀ ਵੀ ਅਤੇ ਜਾਪਦੀ ਵੀ

NO. ...............
DATE ...............

: ਸਹੀ ਹੈ ।

ਮਾਮੀ : ਪੁੱਤਰ, ਤੂੰ ਜੋਰ ਆਤਮਘਾਤ ਕਰਨਾ, ਗੁਰੂ ਗੋਬਿੰਦ ਸਿੰਘ ਜੀ ਜੈਸੇ ਸੂਰਮੇ ਨੂੰ ਸੋਭਦਾ ਸੀ ? ਇਕ ਹੋਰ ਗਲ ਸੁਣ ਕਿ ਗੁਰੂ ਜੀ ਉਸ ਗੱਦੀ ਦੇ ਮਾਲਕ ਸਨ ਜਿਸ ਗੱਦੀ ਦੇ ਤੀਸਰੇ ਗੁਰੂ, ਗੁਰੂ ਅਮਰ ਦਾਸ ਜੀ ਨੇ ਲਿਖਿਆ ਹੈ

## ਆਤਮਘਾਤੀ ਹੈ ਜਗਤ ਕਸਾਈ ।

ਕਸਤੂਰੀ ਲਾਲ, ਦਸ, ਗੁਰੂ ਗੋਬਿੰਦ ਸਿੰਘ ਜੀ ਗੁਰਬਾਣੀ ਦੀ ਇਸ ਤੁਕ ਨੂੰ ਉਲੰਘ ਸਕਦੇ ਸਨ ?

ਕਸਤੂਰੀ ਲਾਲ : ਮਾਮੀ ਜੀ, ਜੇ ਕੋਈ ਲਖਾਂ ਸਿਖਾਂ ਦਾ ਗੁਰੂ, ਅਪਣੇ ਪਹਿਲੇ ਗੁਰੂ ਸਾਹਿਬਾਨ ਜੀ ਦੇ ਬਚਨ ਨ ਮੰਨੇ ਗਾ ਤਾਂ ਫਿਰ ਉਸ ਗੁਰੂ ਨੂੰ ਅਪਣੇ ਸਿਖਾਂ ਕੋਲੋਂ ਵੀ ਅਪਣੇ ਬਚਨ ਅਥਵਾ ਹੁਕਮ ਮੰਨੇ ਜਾਣ ਦੀ ਆਸ ਨਹੀਂ ਰਖਣੀ ਚਾਹੀਦੀ ।

ਮਾਮੀ : ਪੁੱਤਰ, ਗੁਰੂ ਸਰਬ ਕਲਾ ਸਮਰਥ ਹੁੰਦਾ ਹੈ, ਉਹਦੇ ਕੋਲ ਸਾਰੇ ਅਖਤਿਆਰ ਹੁੰਦੇ ਹਨ, ਉਹ ਜਿਸ ਤਰ੍ਹਾਂ ਚਾਹੇ ਕਰੇ ਪਰ ਸਵਾਲ ਇਹ ਹੈ ਕਿ ਗੁਰੂ ਜੀ ਸਚ ਮੁਚ ਹੀ ਚਿਖਾ ਵਿਚ ਪਰਵੇਸ਼ ਕਰਕੇ ਸਚ ਖੰਡ ਚਲੇ ਗਏ ਸਨ ਜਾਂ ਚਿਖਾ ਵਿਚੋਂ ਨਿਕਲ ਕੇ ਕਿਸ ਹੋਰ ਪਾਸ ਚਲੇ ਗਏ ਸਨ ?

ਕਸਤੂਰੀ ਲਾਲ : ਹੁਣ ਇਹ ਵੀ ਦੱਸਣ ਦੀ ਕਿਰਪਾ ਕਰੋ ।

ਮਾਮੀ : ਪੁੱਤਰ ਜਰਾ ਧਿਆਨ ਨਾਲ ਸੁਣੀਂ, ਜਦੋਂ ਸਿਖ ਚਿਖਾ ਨੂੰ ਲੰਬੂ ਲਾ ਕੇ ਬਾਹਰ ਆ ਗਏ ਸਨ ਤਾਂ ਸਾਰੇ ਸਿਖ ਸਤਿਗੁਰੂ ਜੀ ਦੇ ਮਹਾਨ ਗੁਣਾਂ ਨੂੰ ਯਾਦ ਕਰ ਕੇ ਵਿਰਲਾਪ ਕਰਨ ਲਗ ਪਏ ਸਨ, ਇਸੇ ਸ਼ੋਕ ਅਵਸਥਾ ਵਿਚ ਹੀ ਦਿਨ ਚੜ੍ਹ ਗਿਆ ਸੀ । ਜਦੋਂ ਦੋ ਕੂ ਘੜੀਆਂ ਦਿਨ ਚੜ੍ਹ ਗਿਆ ਤਾਂ ਲੰਗਰ ਵਾਸਤੇ ਲਕੜਾਂ ਲਿਆਉਣ ਵਾਲੇ ਸੇਵਾਦਾਰ ਨੇ ਆ ਕੇ ਦੱਸਿਆ ਕਿ ਮੈਨੂੰ ਬਨ ਵਿਚ ਸਤਿਗੁਰ ਜੀ ਦਾ ਦਰਸ਼ਨ ਹੋਇਆ ਹੈ ਉਨ੍ਹਾਂ ਹੁਕਮ ਕੀਤਾ ਹੈ ਕਿ ਸ਼ੋਕ ਅਤੇ ਚਿੰਤਾ ਨਹੀਂ ਕਰਨੀ । ਭਜਨ ਕਰੋ ਜੋ ਸਾਰਿਆਂ ਦੁਖਾਂ ਦਾ ਦਾਰੂ ਹੈ ਅਤੇ ਜੋ ਅੰਤ ਨੂੰ ਸਹਾਈ ਹੁੰਦਾ ਹੈ ।

ਇਸ ਤੋਂ ਥੋੜੀ ਦੇਰ ਪਿਛੋਂ ਇਕ ਹੋਰ ਸਾਧ ਨੇ ਆ ਕੇ ਦੱਸਿਆ ਕੇ ਗੁਰੂ ਜੀ ਮੈਨੂੰ ਰਾਹ ਵਿਚ ਘੋੜੇ ਤੇ ਸਵਾਰ ਜਾਂਦੇ ਮਿਲੇ ਹਨ । ਜਦੋਂ ਮੈਂ ਨਮਸਕਾਰ ਕਰ ਕੇ ਪੁੱਛਿਆ ਕਿ ਆਪ ਇਕੱਲੇ ਹੀ ਕਿਧਰ ਜਾ ਰਹੇ ਹੋ ਤਾਂ ਆਪ ਜੀ ਨੇ ਕਿਹਾ ਕਿ ਅਸੀ ਸ਼ਿਕਾਰ ਖੇਡਣ ਲਈ ਜਾ ਰਹੇ ਹਾਂ ਅਤੇ ਮਨ ਦੀ ਭਾਵਨਾ ਅਨੁਸਾਰ ਸੈਰ ਕਰਾਂਗੇ । ਗੁਰੂ ਜੀ ਇੰਨਾ ਬਚਨ ਕਰ ਘੋੜੇ ਨੂੰ ਅਡੀ ਲਾ ਕੇ ਅਗੇ ਚਲੇ ਗਏ ਅਤੇ ਮੈਂ ਇਧਰ ਆ ਗਿਆ ਹਾਂ ।

ਕਸਤੂਰੀ ਲਾਲ : ਬਸ, ਜਦ ਗੁਰ ਜੀ ਦਾ ਸਨੇਹਾ ਮਿਲ ਗਿਆ ਤਾਂ ਸਮਝੋ ਉਹ ਚਿਖਾ ਵਿਚ ਸ਼ਹੀਦ ਨਹੀਂ ਹੋਏ ਸਗੋਂ ਉਹ ਕਿਸੇ ਵੀ ਤਰੀਕੇ ਨਾਲ ਚਿਖਾ ਵਿਚੋਂ ਨਿਕਲ ਕੇ ਕਿਧਰੇ ਚਲੇ ਗਏ ਸਨ ।

ਮਾਮੀ : ਪੁੱਤਰ, ਗੁਰੂ ਸਮਰਥ ਹੁੰਦਾ ਹੈ ਉਹਦੇ ਵਾਸਤੇ ਅਛੋਪਲੇ ਕਿਧਰੇ ਚਲੇ ਜਾਣਾ ਕੋਈ ਵੱਡੀ ਗਲ ਨਹੀਂ ਹੁੰਦੀ ।

NO. ..............
DATE ..............

ਕਸਤੂਰੀ ਲਾਲ : ਮਾਮੀ ਜੀ, ਖਿਮਾ ਕਰਨੀ, ਤੁਸੀਂ ਆਪਣੇ ਕਿਸੇ ਹੋਰ ਕੰਮ ਹੋ ਅਤੇ ਮੈਂ ਤੁਹਾਨੂੰ ਕਿਸੇ ਹੋਰ ਪਾਸੇ ਦੀਆਂ ਗਲਾਂ ਵਿਚ ਲਾ ਬੈਠਾ ਹਾਂ ।

ਮਾਮੀ : ਪੁੱਤਰ ਇਹ ਵੀ ਸਤਸੰਗ ਹੀ ਹੋ ਰਿਹਾ ਹੈ। ਤੂੰ ਫਿਕਰ ਨ ਕਰ। ਤੂੰ ਨਿਸ਼ੰਗ ਹੋ ਕੇ ਜੋ ਪੁੱਛਣਾ ਹੈ ਪੁੱਛ ਲੈ ।

ਕਸੂਤਰੀ ਲਾਲ : ਤੁਹਾਡੀ ਬਹੁਤ ਮੇਹਰਬਾਨੀ, ਮਾਮੀ ਜੀ ਹੁਣ ਇਹ ਦਸਣ ਦੀ ਕਿਰਪਾ ਕਰੋ ਕਿ ਗੁਰੂ ਜੀ ਇਸ ਚਿਖਾ ਵਾਲੇ ਸਾਂਗ ਪਿਛੋਂ ਜੀਵਤ ਰਹਿਣ ਦਾ ਭੇਦ ਕਿਸਤਰਾਂ ਖੁਲਿਆ ਸੀ

ਮਾਮੀ : ਪੁੱਤਰ, ਪਹਿਲਾਂ ਤਾਂ ਗੁਰੂ ਜੀ ਬੜੇ ਸਾਲ ਗੁਪਤ ਹੀ ਵਿਚਰਦੇ ਰਹੇ ਸਨ ਪਰ ਜਦੋਂ ਉਨ੍ਹਾਂ ਦੀ ਰਜ਼ਾ ਹੋਈ ਤਾਂ ਪੰਜਾਬ ਤੋਂ ਬਹੁਤ ਦੂਰ ਹਰੋਂ ਨਦੀ ਦੇ ਕਿਨਾਰੇ ਸਮਾਧੀ ਇਸਥਿਤ, ਗੁਰੂ ਚਰਨਾਂ ਵਿਚ ਲੀਨ, ਇਕ ਪੂਰਨ ਗੁਰਸਿਖ, ਬਾਬੇ ਬਾਲਕ ਸਿੰਘ ਜੀ ਨੂੰ ਦਰਸ਼ਨ ਦਿੱਤੇ। ਜਦੋਂ ਗੁਰੂ ਜੀ, ਸਮਾਧੀ ਇਸਥਿਤ ਬਾਬਾ ਜੀ ਦੇ ਸਾਮ੍ਹਣੇ ਹੋਏ ਤਾਂ ਬਾਬਾ ਜੀ ਦੀ ਸਮਾਧੀ ਖੁਲ੍ਹ ਗਈ। ਜਦੋਂ ਬਾਬਾ ਜੀ ਦੇ ਨੇਤ੍ਰ ਖੁਲ੍ਹੇ ਤਾਂ ਕੀ ਵੇਖਦੇ ਹਨ ਕਿ ਸਾਮ੍ਹਣੇ ਕਰੋੜਾਂ ਚੰਦਰਮਾਂ ਨੂੰ ਮਾਤ ਕਰ ਦੇਣ ਵਾਲੀ, ਕੰਜਲਕ ਨੈਣ, ਕਬੂਹ ਗ੍ਰੀਵ ਅਤੇ ਕਟ ਕੇਹਰ ਵਾਲੀ ਵਿਅਕਤੀ ਘੋੜੇ ਤੇ ਸਵਾਰ ਹੈ। ਬਾਬਾ ਜੀ ਨੇ ਜਾਣਿਆ ਕਿ ਭਗਵਾਨ ਮੈਨੂੰ ਦਰਸ਼ਨ ਦੇਣ ਵਾਸਤੇ ਆਏ ਹਨ, ਬੜੇ ਗਦ ਗਦ ਹੋਏ, ਕਿਉਂ ਜੋ

**ਦਰਸਨ ਕਉ ਲੋਚੈ ਸਭੁ ਕੋਈ ॥**
**ਪੂਰੈ ਭਾਗਿ ਪਰਾਪਤਿ ਹੋਈ ॥**

ਬਾਬਾ ਜੀ ਨੇ ਝਟ ਉਠ ਕੇ ਘੋੜ ਸਵਾਰ ਭਗਵਾਨ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਅਤੇ ਘੋੜੇ ਦੀ ਵਾਂਗ ਫੜ ਲਈ। ਭਗਤ ਵਛਲ ਸਤਿਗੁਰੂ ਜੀ ਘੋੜੇ ਤੋਂ ਉਤਰ ਕੇ ਬਾਬਾ ਜੀ ਵਲੋਂ ਸਾਦਾ ਜਹੇ ਵਿਛਾਏ ਗਏ ਆਸਣ ਤੇ ਬਿਰਾਜਮਾਨ ਹੋ ਗਏ ।

ਬਾਬਾ ਜੀ ਦਰਸ਼ਨ ਕਰਦਿਆਂ ਫੂਲੇ ਨਹੀਂ ਸਮਾਉਂਦੇ ਅਤੇ ਬਾਲਕ ਵਾਂਗ ਕਈ ਕੁਝ ਪੁਛਿਆ। ਬਾਬੇ ਜੀ ਦੇ ਸਾਰੇ ਸ਼ੰਕੇ ਨਿਵਿਰਤ ਕਰਦਿਆਂ ਉਸ ਵਿਅਕਤੀ ਨੇ ਕਹਿਆ ਕਿ :- **"ਮੈਂ ਹੀ ਹਾਂ ਜਿਸ ਨੂੰ ਲੋਕੀਂ ਗੁਰੂ ਗੋਬਿੰਦ ਸਿੰਘ ਆਖਦੇ ਹਨ ਅਤੇ ਮੈਂ ਹੀ ਹਾਂ ਜਿਸ ਨੇ ਨਦੇੜ ਵਿਚ ਚਿਖਾ ਵਾਲਾ ਸਾਂਗ ਕੀਤਾ ਸੀ"**

ਇਸ ਤਰ੍ਹਾਂ ਦੇ ਕਈ ਬਚਨ ਕਰਨ ਉਪ੍ਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬੇ ਜੀ

NO. ..................

DATE ..................

ਨੂੰ ਕੰਨ ਵਿਚ ਭਜਨ ਦਿੱਤਾ। ਫਿਰ ਗੁਰੂ ਜੀ ਨੇ ਉਥੇ ਹੀ ਬਾਬੇ ਬਾਲਕ ਸਿੰਘ ਜੀ ਅਗੇ ਪੰਜ ਪੈਸੇ ਅਤੇ ਇਕ ਨਾਰੀਅਲ ਰਖਕੇ ਮੱਥਾ ਟੇਕਕੇ ਬਾਬੇ ਬਾਲਕ ਸਿੰਘ ਜੀ ਨੂੰ ਗੁਰੂ ਬਾਲਕ ਸਿੰਘ ਜੀ ਬਣਾ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਤਖਤ ਦਾ ਗਿਆਰਵਾਂ ਜਾਨਸ਼ੀਨ ਅਥਵਾ ਆਪਣਾ ਉੱਤ੍ਰਾਧਿਕਾਰੀ ਬਣਾ ਦਿੱਤਾ।

ਕਸਤੂਰੀ ਲਾਲ : ਮਾਮੀ ਜੀ, ਗੁਰੂ ਗੋਬਿੰਦ ਸਿੰਘ ਜੀ ਨੇ ਬਾਬੇ ਬਾਲਕ ਸਿੰਘ ਜੀ ਨੂੰ ਗੁਰ ਗੱਦੀ ਇਕਾਂਤ ਵਿਚ ਅਤੇ ਉਹ ਵੀ ਜੰਗਲ ਵਿਚ ਕਿਉਂ ਦਿੱਤੀ ? ਕਿਸੇ ਸ਼ਹਿਰ ਵਿਚ ਜਾਂ ਕਿਸੇ ਮੇਲੇ ਵਿਚੇ ਦੇਂਦੇ ਤਾਂ ਜੋ ਆਮ ਪਬਲਕ (Public) ਨੂੰ ਪਤਾ ਲਗ ਜਾਂਦਾ।

ਮਾਮੀ : ਪਹਿਲੀ ਗਲ ਤਾਂ ਇਹ ਹੈ ਕਿ ਜੋ ਸਤਿਗੁਰੂ ਕਰਦਾ ਹੈ ਠੀਕ ਕਰਦਾ ਹੈ ਅਤੇ ਦੂਜੀ ਗਲ ਇਹ ਹੈ ਕਿ ਗੁਰੂ ਜੀ ਨੇ ਉਦੋਂ ਸਾਂਗ ਗੁਪਤ ਵਿਚਰਨ ਵਾਲਾ ਬਣਾਇਆ ਹੋਇਆ ਸੀ, ਉਨ੍ਹਾਂ ਸਾਰੇ ਕੰਮ ਗੁਪਤ ਹੀ ਕਰਨੇ ਸਨ ਅਤੇ ਤੀਜੀ ਗਲ ਇਹ ਹੈ ਕਿ ਗਿਆਰਵੇਂ ਜਾਮੇ (ਗਿਆਰਵੇਂ ਗੁਰੂ) ਬਾਰੇ ਗੁਰਿੰਡ ਨਾਮਾ ਪਾਤਸ਼ਾਹੀ ਦਸਵੀਂ ਵਿਚ ਇਸ ਤਰ੍ਹਾਂ ਲਿਖਿਆ ਹੋਇਆ ਹੈ

## ਗੁਪਤ ਗਿਆਰਵਾਂ ਖੇਲਸੀ ਕੋਟਿਕ ਪਾਵੈ ਪਾਰ

ਗੁਪਤ ਰਹਿਲ ਵਾਸਤੇ ਇਹ ਜ਼ਰੂਰੀ ਹੀ ਸੀ ਕਿ ਉਨ੍ਹਾਂ ਨੂੰ ਗੁਰ ਗੱਦੀ ਵੀ ਗੁਪਤ ਮਿਲਦੀ ਜਿਸ ਤਰ੍ਹਾਂ ਭਵਿਸ਼ ਬਾਣੀ ਲਿਖੀ ਹੋਈ ਸੀ ਉਸੇ ਤਰ੍ਹਾਂ ਹੀ ਹੋਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਪਤ ਰਹਿਕੇ, ਗੁਪਤ ਥਾਂ ਤੇ, ਗੁਰੂ ਬਾਲਕ ਸਿੰਘ ਜੀ ਦੇ ਗੁਪਤ ਰਹਿਣ ਵਾਸਤੇ, ਗੁਪਤ ਤਰੀਕੇ ਨਾਲ ਗੱਦੀ ਬਖਸ਼ੀ ਸੀ। ਪੁੱਤਰ ਜੋ ਗੁਰੂ ਕਰਦਾ ਹੈ ਠੀਕ ਹੀ ਕਰਦਾ ਹੈ ਕਿਉਂ ਜੋ

## ਭੁਲਣ ਅੰਦਰਿ ਸਭੁ ਕੋ (ਪਰ) ਅਭੁਲੁ ਗੁਰੂ ਕਰਤਾਰੁ (ਹੁੰਦਾ ਹੈ)

ਕਸਤੂਰੀ ਲਾਲ : ਮਾਮੀ ਜੀ, ਗੁੱਸਾ ਨ ਮਨਾਉਣਾ! ਮੇਰੀ ਪੂਰੀ ਤਸੱਲੀ ਨਹੀਂ ਹੋਈ।

ਮਾਮੀ : ਪੁੱਤਰ ਲੈ ਹੋਰ ਸੁਣ।

ਕਸਤੂਰੀ ਲਾਲ : ਸੁਣਾਓ।

ਮਾਮੀ : ਪੁੱਤਰ ਤੂੰ ਕਦੇ ਸ: ਕਾਨ੍ਹ ਸਿੰਘ ਨਾਭੇ ਵਾਲੇ ਦਾ ਨਾਂਓ ਸੁਣਿਆ ਹੈ ?

ਕਸਤੂਰੀ ਲਾਲ : ਕਿਉਂ ਨਹੀਂ, ਉਹੀ ਹਨ ਨਾ, ਜਿਨ੍ਹਾਂ ਪੰਜਾਬੀ ਦਾ ਮਹਾਨ ਕੋਸ਼ ਲਿਖਿਆ ਹੈ ?

ਮਾਮੀ : ਆਹੋ

ਕਸਤੂਰੀ ਲਾਲ : ਕਿਉਂ, ਉਨ੍ਹਾਂ ਦੀ ਕੀ ਗਲ ਹੈ ? ਉਹ ਤਾਂ ਬਹੁਤ ਉੱਚੇ ਵਿਦਵਾਨ ਅਤੇ ਪਹਿਲੇ ਦਰਜੇ ਦੇ ਖੋਜੀ ਸਨ। ਉਨ੍ਹਾਂ ਦੇ ਮਹਾਨ ਕੋਸ਼ ਦੇ ਪੜ੍ਹਨ ਤੋਂ ਪਤਾ ਲਗਦਾ ਹੈ

NO. ..................

DATE ..................

ਕਿ ਆਪ ਜੀ ਨੇ ਕਈ ਧਰਮਾਂ ਦੇ ਗ੍ਰੰਥ ਪੜ੍ਹਕੇ, ਕਈ ਥਾਵਾਂ ਤੇ ਆਪ ਜਾਕੇ ਵਾਕਫੀਅਤ ਹਾਸਲ ਕਰਕੇ, ਕਈ ਧਰਮ ਅਸਥਾਨਾਂ ਅਥਵਾ ਤੀਰਥਾਂ ਤੇ ਜਾਕੇ ਅਪਣੀ ਅੱਖੀਂ ਉਥੋਂ ਦੇ ਹਾਲਾਤ ਵੇਖਕੇ, ਕਈ ਹਕੀਮਾਂ ਨੂੰ ਮਿਲਕੇ ਉਨ੍ਹਾਂ ਕੋਲੋਂ ਚੰਗੇ ਚੰਗੇ ਨੁਸਖੇ ਲੈਕੇ, ਕਈ ਦੇਸ਼ਾਂ ਦੀ ਹਿਸਟਰੀ (History) ਪੜ੍ਹਕੇ, ਕਈ ਭਾਸ਼ਾਵਾਂ ਪੜ੍ਹਕੇ ਇਹ ਮਹਾਂ ਕੋਸ਼ ਤਿਆਰ ਕੀਤਾ ਸੀ। ਸ਼ਾਇਦ ਹੀ ਕੋਈ ਧਾਰਮਕ ਜਾਂ ਸਮਾਜਕ ਨੇਤਾ, ਭਗਤ, ਦਾਨੀ ਜਾਂ ਸ਼ਹੀਦ ਰਹਿ ਗਿਆ ਹੋਵੇ ਜਿਦੇ ਬਾਰੇ ਉਨ੍ਹਾਂ ਨ ਲਿਖਿਆ ਹੋਵੇ। ਮਾਮੀ ਜੀ ਮੇਰੇ ਕੋਲ ਵੀ ਇਹ ਮਹਾਨ ਕੋਸ਼ ਹੈ। ਜਦ ਕਦੇ ਥੋੜਾ ਜਿਹਾ ਵੀ ਪੜ੍ਹਦਾ ਹਾਂ ਤਾਂ ਲਿਖਾਰੀ ਦੀ ਮਿਹਨਤ ਦੀ ਦਾਦ ਦੇਣੋ ਨਹੀਂ ਰਹਿ ਸਕਦਾ। ਇਸ ਵਿਚ ਸ੍ਰੀ ਰਾਮ ਚੰਦ੍ਰ ਜੀ, ਸ੍ਰੀ ਕ੍ਰਿਸ਼ਨ ਮਹਾਰਾਜ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਸਿਖ ਗੁਰੂਆਂ ਦੀਆਂ ਸੰਖੇਪ ਵਿਚ ਕਥਾਵਾਂ ਲਿਖੀਆਂ ਹੋਈਆਂ ਹਨ। ਮਹਾਤਮਾ ਬੁਧ, ਹਜ਼ਰਤ ਈਸਾ, ਮੁਹਮਦ ਸਾਹਿਬ ਅਤੇ ਹੋਰ ਅਨੇਕ ਭਗਤਾਂ ਬਾਰੇ ਵੀ ਸੰਖੇਪ ਜਾਣਕਾਰੀ ਦਿੱਤੀ ਹੋਈ ਹੈ।

ਮਾਮੀ ਜੀ ਜੇ ਸੱਚ ਪੁਛੋ ਤਾਂ ਇਹ ਕੋਸ਼ ਬਹੁਤ ਲਾਭਦਾਇਕ ਹੈ

ਮਾਮੀ : ਕਸਤੂਰੀ ਲਾਲ, ਤੂੰ ਕਦੇ ਇਸ ਕੋਸ਼ ਵਿਚੋਂ ਸ੍ਰੀ ਬਾਬਾ ਅਜਾਪਾਲ ਸਿੰਘ ਜੀ ਬਾਰੇ ਵੀ ਪੜ੍ਹਿਆ ਹਈ?

ਕਸਤੂਰੀ ਲਾਲ : ਮਾਮੀ ਜੀ, ਮੈਂ ਸਾਰਾ ਥੋੜਾ ਪੜ੍ਹਿਆ ਹੈ। ਮੈਂ ਤਾਂ ਕਦੇ ਕਦੇ ਥੋੜਾ ਜਿਹਾ ਪੜ੍ਹਦਾ ਹਾਂ। ਕਿਉਂ ਬਾਬੇ ਅਜਪਾਲ ਸਿੰਘ ਜੀ ਦੀ ਕੀ ਗਲ ਏ?

ਮਾਮੀ : ਜਦੋਂ ਕਦੇ ਸਮਾਂ ਮਿਲਿਆ ਤਾਂ ਪੜ੍ਹਕੇ ਵੇਖੀਂ। ਹੁਣ ਮੈਂ ਤੈਨੂੰ ਇਸੇ ਭਾਈ ਕਾਨ੍ਹ ਸਿੰਘ ਜੀ ਦੀ ਲਿਖਤ ਵਿਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁੜ ਪਰਗਟ ਹੋਣ ਬਾਰੇ ਸੁਣਾਂਦੀ ਹੈ

ਕਸਤੂਰੀ ਲਾਲ : ਹਾਂ ਜਰੂਰ ਸੁਣਾਓ, ਇਨ੍ਹਾਂ ਭਾਈ ਸਾਹਿਬ ਜੀ ਦੀ ਲਿਖਤ ਭਰੋਸੇ ਜੋਗ ਅਤੇ ਤਸੱਲੀ ਬਖਸ਼ ਹੁੰਦੀ ਹੈ।

ਮਾਮੀ : ਲੈ ਸੁਣ, ਇਸੇ ਭਾਈ ਕਾਨ੍ਹ ਸਿੰਘ ਜੀ ਦੇ ਪੜਦਾਦੇ ਬਾਬਾ ਸਰੂਪ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਪਤ ਭੇਸ ਬਾਬਾ ਅਜਾਪਾਲ ਸਿੰਘ ਜੀ ਦੀ ਸੇਵਾ ਕਰਦੇ ਰਹੇ ਸਨ ਬਾਬਾ ਸਰੂਪ ਸਿੰਘ ਜੀ ਨੇ ਬਾਬਾ ਅਜਾਪਾਲ ਸਿੰਘ ਜੀ ਦੇ ਅੱਖੀਂ ਡਿਠੇ ਚਮਤਕਾਰ ਆਪਣੇ ਪੋਤੇ ਬਾਬਾ ਨਾਰਾਇਣ ਸਿੰਘ ਜੀ ਨੂੰ ਸੁਣਾਏ ਸਨ। ਬਾਬਾ ਨਾਰਾਇਣ ਸਿੰਘ ਜੀ ਕੋਲੋਂ ਸੁਣ ਕੇ ਉਸਦੇ ਸਪੁੱਤਰ ਬਾਬਾ ਬਿਸ਼ਨ ਸਿੰਘ ਜੀ ਇਕ ਪੁਸਤਕ ਲਿਖੀ ਸੀ। ਇਸ ਪੁਸਤਕ ਵਿਚ ਲਿਖਿਆ ਹੋਇਆ ਹੈ ਕਿ,

ਬਾਬਾ ਸਰੂਪ ਸਿੰਘ ਜੀ, ਬਾਬਾ ਅਜਾਪਾਲ ਸਿੰਘ ਜੀ ਦੇ ਪਲੰਘ ਕੋਲ ਬੈਠਕੇ ਦੇਖਣ ਲਗੇ, ਵੱਖੀ ਪਰ ਬੜਾ ਭਾਰੀ ਘਾਉ ਵੇਖਿਆ, ਬੜੇ ਸ਼ਸਤਰ ਦਾ ਘਾਉ ਲਗਿਆ ਵਾ, ਜ਼ਖਮ ਮਿਲਿਆ ਵਾ, ਘਾਉ ਨੂੰ ਦੇਖਕੇ ਬਾਬਾ ਸਰੂਪ ਸਿੰਘ ਜੀ ਨੇ ਅਰਜ਼ ਕੀਤੀ, ਮਹਾਰਾਜ ਜੀ, ਇਹ ਘਾਉ ਕਿਥੇ ਲਗਿਆ ਹੈ?

ਸੁਣਕੇ ਬਾਬਾ ਜੀ ਫੁਰਮਾਇਆ,

NO.
DATE

"ਇਹ ਓਹੀ ਘਾਓ ਹੈ ਜੋ ਦੱਖਣ ਮੈਂ ਪਠਾਣ ਨੇ ਮਾਰਿਆ ਸੀ"

ਇਹ ਸੁਣਕੇ ਬਾਬਾ ਸਰੂਪ ਸਿੰਘ ਜੀ ਨੂੰ ਪੂਰਨ ਨਿਸਚਾ ਹੋ ਗਿਆ, ਕਿ

"ਕਲਗੀਧਰ ਦਸਵੇਂ ਪਾਤਸ਼ਾਹ ਪੰਥ ਦੇ ਵਾਲੀ ਹਨ"

ਫਿਰ ਕਦੇ ਮਨ ਨਹੀਂ ਡੋਲਿਆ ।

ਕਸਤੂਰੀ ਲਾਲ, ਇਸੇ ਬਾਬਾ ਬਿਸ਼ਨ ਸਿੰਘ ਜੀ ਦੇ ਵਡੇ ਭਰਾ ਭਾਈ ਸਾਹਿਬ ਕਾਨ੍ਹ ਸਿੰਘ ਜੀ ਸਨ । ਇਨ੍ਹਾਂ ਨੇ (ਭਾਈ ਸਾਹਿਬ ਕਾਨ੍ਹ ਸਿੰਘ ਜੀ ਨੇ) ਪੰਥ ਦੇ ਭਲੇ ਹਿਤ ਪੰਥ ਨੂੰ ਜਾਣਕਾਰੀ ਦਿੰਦਿਆਂ **ਮਾਸਕ ਫੁਲਵਾੜੀ** ਸੰਮਤ ੧੯੩੩-੩੪ ਵਿਚ ਸਪਸ਼ਟ ਛਪਵਾਇਆ ਸੀ, ਕਿ

"ਬਾਬਾ ਅਜਾਪਾਲ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਹੀ ਸਨ ਕਿਉਂਕਿ ਪ੍ਰਤੱਖ ਰੂਪ ਵਿਚ ਸਾਹਿਬ ਸ੍ਰੀ ਕਲਗੀਧਰ ਜੀ ਹਜ਼ੂਰ ਸਾਹਿਬ ਵਿਚ

# ਜੋਤੀ ਜੋਤ ਨਹੀਂ ਸਮਾਏ ਸਨ

ਕਸਤੂਰੀ ਲਾਲ : ਮਾਮੀ ਜੀ, ਇਹ ਗਲ ਜ਼ਰੂਰ ਸੱਚੀ ਹੋਵੇਗੀ । ਸ੍ਰ: ਕਾਨ੍ਹ ਸਿੰਘ ਜੀ ਵਰਗਾ ਵਿਦਵਾਨ ਐਵੇਂ ਤੇ ਨਹੀਂ ਡੰਕੇ ਦੀ ਚੋਟ ਵਜਾ ਕੇ ਐਲਾਨ ਕਰਦਾ । ਮਾਮੀ ਜੀ, ਸ੍ਰ: ਕਾਨ੍ਹ ਸਿੰਘ ਜੀ ਦੇ ਬਿਆਨ ਮੰਨਦਿਆਂ ਹੋਇਆਂ ਇਹ ਨਿਸਚਾ ਹੋ ਗਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਹਜ਼ੂਰ ਸਾਹਿਬ ਵਿਚ ਜੋਤੀ ਜੋਤ ਨਹੀਂ ਸਨ ਸਮਾਏ । ਗੁਰੂ ਜੀ ਜ਼ਰੂਰ ਕਿਸੇ ਨ ਕਿਸੇ ਤਰੀਕੇ ਨਾਲ ਚਿਖਾ ਵਿਚੋਂ ਨਿਕਲ ਕੇ ਕਿਸੇ ਪਾਸੇ ਚਲੇ ਗਏ ਹੋਣਗੇ । ਹੁਣ ਤੇ ਮਾਮੀ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਬੇ ਬਾਲਕ ਸਿੰਘ ਜੀ ਨੂੰ ਗੱਦੀ ਦੇਣ ਵਾਲੀ ਕਥਾ ਵੀ ਠੀਕ ਜਾਪਦੀ ਹੈ । ਮਾਮੀ ਜੀ, ਤੁਹਾਡਾ ਬਹੁਤ ਬਹੁਤ ਧੰਨਵਾਦ, ਤੁਸਾਂ ਤਾਂ ਮੈਨੂੰ ਇਹ ਕਥਾ ਸੁਣਾ ਕੇ ਸਿਖ ਪੰਥ ਦੀ ਬਹੁਤ ਜਾਣਕਾਰੀ ਦਿੱਤੀ ਹੈ ।

NO.
DATE

ਮਾਮੀ : ਪੁੱਤਰ, ਹੋਰ ਵੀ ਜੇ ਕੋਈ ਪੁੱਛਣਾ ਹਈ ਤਾਂ ਪੁੱਛ ਲੈ ।

ਕਸਤੂਰੀ ਲਾਲ : ਮਾਮੀ ਜੀ, ਗਿਆਰਵੇਂ ਗੁਰੂ ਤਾਂ ਸ੍ਰੀ ਗੁਰੂ ਬਾਲਕ ਸਿੰਘ ਜੀ ਹੋਏ ਫਿਰ ਬਾਰ੍ਹਵੇਂ ਗੁਰੂ ਜੀ ਕਿਹੜੇ ਸਨ ?

ਮਾਮੀ : ਕਸਤੂਰੀ ਲਾਲ, ਮੈਂ ਇਕ ਗਲ ਦਸਣੀ ਭੁਲ ਗਈ ਸਾਂ, ਉਹ ਇਹ ਹੈ ਕਿ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗੁਰ ਗੱਦੀ ਦਿੱਤੀ ਸੀ ਉਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਕਿਹਾ ਸੀ ਕਿ ਇਹ ਗੁਰ ਗੱਦੀ ਮੇਰੀ ਅਮਾਨਤ ਹੈ ਮੈਂ ਇਹ ਅਮਾਨਤ ਬਾਰ੍ਹਵੇਂ ਜਾਮੇ ਵਿਚ ਆਪੇ ਹੀ ਆਕੇ ਆਪ ਜੀ ਪਾਸੋਂ ਲੈ ਜਾਵਾਂਗਾ, ਉਦੋਂ ਮੇਰਾ ਨਾਮ ਰਾਮ ਸਿੰਘ ਹੋਵੇਗਾ। ਰਾਮ ਸਿੰਘ ਮੇਰਾ ਹੀ ਅਵਤਾਰ ਹੋਵੇਗਾ

**ਐਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ ।**
**ਮੇਰੋ ਅਵਤਾਰ ਅੰਸ ਰਾਮ ਸਿੰਘ ਹੂੰ ਭਰੇ ॥**

(ਗਿਆਨੀ ਗਿਆਨ ਸਿੰਘ ਜੀ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਭਵਿਸ਼ ਵਾਕਾ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਾਦੁਰਭਾਵ ਲੁਧਿਆਨੇ ਜ਼ਿਲੇ ਦੇ ਇਕ ਪਿੰਡ ਰਾਈਆਂ (ਸ੍ਰੀ ਭੈਣੀ ਸਾਹਿਬ ਦੇ ਨਾਲ ਲਗਦਾ ਪਿੰਡ) ਵਿਖੇ ਹੋਇਆ। ਸ੍ਰੀ ਸਤਿਗੁਰੂ ਜੀ ਬਚਪਨ ਵਿਚ ਅਨੇਕ ਕੌਤਕ ਕਰਦੇ ਹੋਇ ਜਦੋਂ ਜਵਾਨ ਹੋਏ ਤਾਂ ਖਾਲਸਾ ਫੌਜ ਵਿਚ ਭਰਤੀ ਹੋ ਗਏ । ਫੌਜ ਵਿਚ ਰਹਿੰਦਿਆਂ ਹੋਇਆਂ ਵੀ ਆਪ ਨਾਮ ਸਿਮਰਨ ਅਤੇ ਬਾਣੀ ਪੜ੍ਹਨ ਦਾ ਨਿਤਨੇਮ ਹਰ ਰੋਜ਼ ਪੂਰਾ ਕਰਦੇ । ਆਪ ਜੀ ਦੀ ਕਰਨੀ ਤੋਂ ਪ੍ਰਭਾਵਤ ਹੋ ਕੇ ਆਪ ਜੀ ਦੀ ਪਲਟਨ ਵਾਲੇ ਦੂਜੇ ਫੌਜੀ ਵੀ ਭਜਨ ਬਾਣੀ ਕਰਨ ਲਗ ਪਏ ਸਨ। ਹੌਲੀ ਹੌਲੀ ਇਸ ਪਲਟਨ ਦਾ ਨਾਮ ਹੀ ਭਗਤਾਂ ਵਾਲੀ ਫੌਜ ਪੈ ਗਿਆ ਸੀ । ਸੰਮਤ ੧੮੯੯ (ਸੰਨ 1842) ਵਿਚ ਇਸ ਭਗਤਾਂ ਵਾਲੀ ਫੌਜ ਨੂੰ ਕਿਸੇ ਸਰਕਾਰੀ ਕੰਮ ਵਾਸਤੇ ਪਿਸ਼ਾਵਰ ਜਾਣਾ ਪਇਆ ਸੀ । ਪਿਸ਼ਾਵਰ ਜਾਂਦਿਆਂ ਰਾਹ ਵਿਚ ਇਹ ਫੌਜ ਹਜ਼ਰੋ ਠਹਿਰੀ ਸੀ ।

ਹਜ਼ਰੋ ਵਿਚ ਉਨ੍ਹਾਂ ਦਿਨਾ ਵਿਚ ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਬੜੀ ਪ੍ਰਸਿਧੀ ਸੀ। ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਪ੍ਰਸਿਧੀ ਸੁਣ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਕਈ ਫੌਜੀ ਸਾਥੀਆਂ ਸਮੇਤ ਦਰਸ਼ਨ ਕਰਨ ਵਾਸਤੇ ਗਏ । ਜਦੋਂ ਸਤਸੰਗ ਵਾਲੀ ਜਗਹ ਤੇ ਪੁਜੇ ਤਾਂ ਉਥੇ ਸ੍ਰੀ ਗੁਰੂ ਬਾਲਕ ਸਿੰਘ ਜੀ ਕਥਾ ਕਰ ਰਹੇ ਸਨ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਮਥਾ ਟੇਕਿਆ ਤਾਂ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ

NO. ..........
DATE ..........

ਬਚਨ ਕੀਤਾ :- "ਆਓ ਠਾਕਰ ਜੀ ਮਹਾਰਾਜ, ਅਸੀਂ ਤਾਂ ਬੜੇ ਚਿਰਾਂ ਤੋਂ ਆਪ ਜੀ ਦੀ ਉਡੀਕ ਕਰ ਰਹੇ ਹਾਂ"

ਇੰਨਾ ਬਚਨ ਕਰਕੇ ਸ੍ਰੀ ਗੁਰੂ ਬਾਲਕ ਸਿੰਘ ਜੀ ਉਠਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜੱਫੀ ਪਾਕੇ ਮਿਲੇ ਅਤੇ ਅਪਣੇ ਕੋਲ ਹੀ ਗੱਦੀ ਤੇ ਬੈਠਾ ਲਇਆ। ਮਰਯਾਦਾ ਨੂੰ ਮੁਖ ਰਖਕੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਲ ਆਏ ਸਾਰਿਆਂ ਫੌਜੀਆਂ ਨੂੰ ਭਜਨ (ਗੁਰਮੰਤ੍ਰ) ਦਿੱਤਾ ਅਤੇ ਫਿਰ ਸਾਰੀ ਸੰਗਤ ਨੂੰ ਦਸਿਆ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਸਕ ਅਵਤਾਰ ਹਨ ਅਤੇ ਓਹੀ ਠਾਕੁਰ ਜੀ ਹਨ ਜਿਨ੍ਹਾਂ ਬਾਰੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਮੈਨੂੰ ਹੁਕਮ ਕਰ ਗਏ ਸਨ ਕਿ ਅਸੀਂ ਆਪੇ ਹੀ ਇਥੇ ਆਕੇ ਅਪਣੀ ਅਮਾਨਤ ਲੈ ਜਾਵਾਂਗੇ ਅਤੇ ਜਿਨ੍ਹਾਂ ਬਾਰੇ ਲਿਖਿਆ ਹੈ

ਦੁਆਦਸ ਪੁਰਖ ਹੈ ਆਦਿ ਸੇ, ਸਭਹਨ ਕੇ ਸਿਰ ਮੌਰ।
ਸ਼ਕਤਿ ਅਨੰਤੀ ਆਇ ਹੈ, ਆਦਿ ਇਹੈ, ਨਹੀਂ ਔਰ।

ਇੰਨਾ ਬਚਨ ਕਰਕੇ ਪੰਜ ਪੈਸੇ ਅਤੇ ਇਕ ਨਾਰੀਅਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਗੇ ਰਖ ਕੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਪਹਿਲਾਂ ਆਪ ਮੱਥਾ ਟੇਕਿਆ ਅਤੇ ਫਿਰ ਸਾਰੀ ਸੰਗਤ ਨੂੰ ਮੱਥਾ ਟੇਕਣ ਦਾ ਹੁਕਮ ਕੀਤਾ। ਇਸ ਤਰ੍ਹਾਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਗੁਰ ਗੱਦੀ ਵਾਲੀ ਅਮਾਨਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੌਂਪ ਦਿੱਤੀ। ਇਹ ਸਤਿਗੁਰੂ ਰਾਮ ਸਿੰਘ ਜੀ ਸਿੱਖਾਂ ਦੇ ਬਾਰ੍ਹਵੇਂ ਗੁਰੂ ਜੀ ਹਨ। ਇਨ੍ਹਾਂ ਨੂੰ "ਚੀਨੀ ਵਾਲੇ ਪਾਤਸ਼ਾਹ" ਵੀ ਕਹਿਆ ਜਾਂਦਾ ਹੈ

ਕਸਤੂਰੀ ਲਾਲ : ਮਾਮੀ ਜੀ, ਚੀਨੀ ਵਾਲੇ ਪਾਤਸ਼ਾਹ ਦਾ ਭਾਵ ਕੀ ਹੈ।"

ਮਾਮੀ : ਪੁੱਤਰ, ਜਿਸ ਤਰ੍ਹਾਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੂੰ "ਬਾਜਾਂ ਵਾਲਾ" ਜਾਂ "ਕਲਗੀਆਂ ਵਾਲਾ" ਜਾਂ "ਕਲਗੀਧਰ" ਕਹਿ ਕੇ ਵੀ ਯਾਦ ਕੀਤਾ ਜਾਂਦਾ ਹੈ ਅਤੇ ਜਿਸ ਤਰ੍ਹਾਂ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੂੰ "ਬੰਸਰੀ ਵਾਲਾ" ਜਾਂ "ਮੁਰਲੀ ਮਨੋਹਰ" ਜਾਂ "ਗੋਪਾਲ ਕ੍ਰਿਸ਼ਨ" ਜਾਂ ਹੋਰ ਕਈਆਂ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ ਇਸੇ ਤਰ੍ਹਾਂ

NO.

DATE

ਸ੍ਰੀ ਸਤਿਗੁਰ ਰਾਮ ਸਿੰਘ ਜੀ ਨੂੰ

"ਚੀਨੀ ਵਾਲਾ ਪਾਤਸ਼ਾਹ" ਜਾਂ "ਚੀਨੀ ਵਾਲੇ ਪਾਤਸ਼ਾਹ"

ਜਾਂ "ਭੈਣੀ ਵਾਲੇ ਪਾਤਸ਼ਾਹ" ਕਹਿਕੇ ਵੀ ਯਾਦ ਕੀਤਾ ਜਾਂਦਾ ਹੈ

ਵੈਸੇ ਜਿਸ ਘੋੜੀ ਤੇ ਸਤਿਗੁਰੂ ਰਾਮ ਸਿੰਘ ਜੀ ਆਮ ਸਵਾਰ ਹੋਇਆ ਕਰਦੇ ਉਸਦਾ ਨਾਉਂ "ਚੀਨੀ" ਸੀ ਅਤੇ ਉਸ ਦਾ ਰੰਗ ਸਫੈਦ ਸੀ

ਕਸਤੂਰੀ ਲਾਲ : ਸਮਝ ਲਗ ਗਈ ਹੈ, ਮੇਰਾ ਖਿਆਲ ਹੈ ਕਿ ਜਿਹੜੀ ਫੋਟੋ ਤੁਹਾਡੀ ਬੈਠਕ ਵਿਚ ਇਕ ਸਫੈਦ ਘੋੜੀ ਤੇ ਬੈਠੇ ਉੱਚੇ, ਸੁਹਣੇ ਸੂਰਬੀਰ ਦੀ ਲਗੀ ਹੋਈ ਹੈ ਉਹ ਸ਼ਾਇਦ ਗੁਰੂ ਰਾਮ ਸਿੰਘ ਜੀ ਦੀ ਫੋਟੋ ਹੋਵੇਗੀ ?

ਮਾਮੀ : ਆਹੋ, ਉਹ ਜਿਹੜੀ ਚਿਤਰਕਾਰ ਕਰਕੇ ਲਗੀ ਹੋਈ ਹੈ ।

ਪੁੱਤਰ ਕਸਤੂਰੀ ਲਾਲ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਮੁਰਝਾ ਚੁਕੀ ਸਿਖੀ ਫਿਰ ਹਰੀ ਭਰੀ ਕਰਨ ਦੇ ਨਾਲ ਸਮਾਜ ਸੁਧਾਰ ਵੀ ਬਹੁਤ ਕੀਤਾ । ਆਪ ਜੀ ਨੇ ਬਾਲ ਵਿਵਾਹ, ਕੁੜੀਆਂ ਮਾਰਨੀਆ, ਕੁੜੀਆਂ ਵੇਚਣੀਆ ਅਤੇ ਵਟਾ ਦੇ ਰਿਸ਼ਤੇ ਕਰਨੇ ਬੰਦ ਕੀਤੇ, ਵਿਧਵਾ ਵਿਵਾਹ ਦੀ ਪ੍ਰਵਾਨਗੀ ਦੇ ਦਿੱਤੀ । ਇਸਤਰੀਆਂ ਨੂੰ ਵੀ ਅੰਮ੍ਰਿਤ ਛਕਣ ਅਤ ਕਛਹਿਰੇ ਧਾਰਨ ਕਰਨ ਦਾ ਹੁਕਮ ਕੀਤਾ । ਵਿਵਾਹ ਸਮੇਂ ਖਰਚੀਲੀਆਂ ਅਤੇ ਬੇਲੋੜੀ ਦੀਆਂ ਰਸਮਾਂ ਤੋਂ ਬਚਨ ਲਈ ਅਨੰਦ ਕਾਰਜ ਦੀ ਸਾਦਾ ਰਸਮ ਜਾਰੀ ਕੀਤੀ ਮਾਸ ਖਾਣਾ ਅਤੇ ਸ਼ਰਾਬ ਪੀਣੀ ਬੰਦ ਕੀਤੀ

ਸਤਿਗੁਰੂ ਜੀ ਦਾ ਦਰਸ਼ਨ ਐਸਾ ਚਮਤਕਾਰੀ ਸੀ ਕਿ ਜਿਹੜਾ ਵੀ ਆਪ ਜੀ ਦਾ ਦਰਸ਼ਨ ਕਰਦਾ ਅਥਵਾ ਪਰਚਾਰ ਸੁਣਦਾ ਉਹ ਹੀ ਆਪ ਜੀ ਦਾ ਸਿਖ ਸੱਜ ਜਾਂਦਾ । ਸਤਿਗੁਰੂ ਜੀ ਬਾਰੇ ਗਿਆਨੀ ਗਿਆਨ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ

ਰਾਮ ਸਿੰਘ ਜਾਇ ਜਿਤ, ਸਿੱਖ ਹੈ ਹਜਾਰੋਂ ਤਿਤ ,
ਭੇਟ ਦੈ ਹੈਂ ਧੀਨ ਧਨ, ਦੀਨ ਧੋਲ ਧੈਨ ਹੈਂ ।

ਇਸ ਦਾ ਭਾਵ ਇਹ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਿਥੇ ਵੀ ਜਾਂਦੇ, ਹਜ਼ਾਰਾਂ ਹੀ ਨਵੇਂ ਸਿੱਖ ਸਜ ਜਾਂਦੇ

ਸਤਿਗੁਰੂ ਜੀ ਨੇ ਜਿਥੇ ਨਾਮ ਬਾਣੀ ਦਾ ਪਰਚਾਰ ਕੀਤਾ ਅਤੇ ਸਮਾਜ ਦਾ ਸੁਧਾਰ ਕੀਤਾ ਉਥੇ ਨਾਲ ਹੀ ਅੰਗਰੇਜ਼ਾਂ ਦੀ ਗੁਲਾਮੀ ਤੋਂ ਨਜਾਤ ਪਾਉਣ ਵਾਸਤੇ ਵੀ ਅਮਲੀ ਪਰਚਾਰ ਕੀਤਾ । ਸਾਰੇ ਦੇਸ਼ ਵਾਸਤੇ ੨੨ ਸੂਬੇ ਥਾਪਕੇ

NO. ............
DATE ............

ਇਕ ਸਾਵੀਂ ਹਕੂਮਤ ਚਲਾਈ (Parallel Government)
ਦੇਸ਼ ਦੇ ਸਰਮਾਏ ਨੂੰ ਵਲਾਇਤ ਜਾਂਦਾ ਵੇਖਕੇ ਅੰਗਰੇਜ਼ਾਂ ਦੀ ਚਾਲਾਕੀ ਭਾਂਪ ਕੇ ਬਿਦੇਸ਼ੀ ਚੀਜ਼ਾਂ ਦਾ ਬਾਈਕਾਟ (Boycott) ਕੀਤਾ ਅਤੇ ਸੁਦੇਸ਼ੀ ਚੀਜ਼ਾਂ ਦੇ ਵਰਤਣ ਦਾ ਪਰਚਾਰ ਕੀਤਾ

ਕਸਤੂਰੀ ਲਾਲ : ਮਾਮੀ ਜੀ, ਜੇ ਗਿਆਰਵੇਂ ਗੁਰੂ, ਗੁਰੂ ਬਾਲਕ ਸਿੰਘ ਜੀ ਅਤੇ ਬਾਰ੍ਹਵੇਂ ਗੁਰੂ, ਗੁਰੂ ਰਾਮ ਸਿੰਘ ਹਨ ਤਾਂ ਫਿਰ ਗੁਰਦੁਆਰਿਆਂ ਵਿਚ ਅਰਦਾਸ ਪਿਛੋਂ ਇਹ ਕਿਉਂ ਪੜ੍ਹਦੇ ਹਨ ?

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।

ਮਾਮੀ : ਪੁਤਰ ਮੈਂ ਤੇ ਇਹ ਦਸਣਾ ਭੁਲ ਹੀ ਗਈ ਸਾਂ, ਚੰਗਾ ਕੀਤਾ ਈ ਕਿ ਤੂੰ ਆਪੇ ਹੀ ਪੁੱਛ ਲਿਆ ਹੈ, ਲੈ ਸੁਣ :-

ਪੁੱਤਰ, ਤੂੰ ਤਾਂ ਜਾਣਦਾ ਹੀ ਹੈਂ ਕਿ ਅੰਗਰੇਜ਼ ਬੜੇ ਚਾਲਾਕ ਸਨ। ਉਨ੍ਹਾਂ ਨੇ ਭਾਰਤ ਅਥਵਾ ਪੰਜਾਬ ਤੇ ਚੋਖੇ ਚਿਰ ਤਕ ਰਾਜ ਕਰਦਿਆਂ ਰਹਿਣ ਦੀ ਨੀਯਤ ਨਾਲ ਪਾੜੋ ਤੇ ਰਾਜ ਕਰੋ (Divide & Rule) ਦੀ ਨੀਤੀ ਨੂੰ ਅਪਣਾਈ ਰਖਿਆ। ਉਨ੍ਹਾਂ ਦਾ ਭਾਵ ਸੀ ਕਿ ਹਿੰਦੂ - ਮੁਸਲਮਾਨ, ਹਿੰਦੂ - ਸਿੱਖ ਅਤੇ ਸਿੱਖ - ਸਿੱਖ ਆਪਸ ਵਿਚ ਲੜਦੇ ਰਹਿਣ ਅਤੇ ਅਸੀਂ ਰਾਜ ਕਰਦੇ ਰਹੀਏ।

ਦੂਜੇ ਪਾਸੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਖੰਡ ਰਹਿਤ ਪਰਚਾਰ ਸਦਕਾ ਲੱਖਾਂ ਹੀ ਆਦਮੀ ਉਨ੍ਹਾਂ ਦੇ ਸਿੱਖ ਬਣਦੇ ਜਾ ਰਹੇ ਸਨ। ਇਹ ਸਿੱਖ ਸਤਿਗੁਰੂ ਜੀ ਨੂੰ ਅਕਾਲ ਪੁਰਖ ਕਰਕੇ ਮੰਨਦੇ ਸਨ ਅਤੇ ਉਨ੍ਹਾਂ ਦੇ ਹਰ ਹੁਕਮ ਨੂੰ ਦਰਗਾਹੀ ਹੁਕਮ ਸਮਝਦੇ ਸਨ।

ਅੰਗਰੇਜ਼ ਇਹ ਬਰਦਾਸ਼ਤ ਨਹੀਂ ਸਨ ਕਰ ਸਕਦੇ ਕਿ ਉਨ੍ਹਾਂ ਦੇ ਰਾਜ ਵਿਚ ਸਿੱਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੱਚਾ ਪਾਤਸ਼ਾਹ ਜਾਂ ਸੱਚੇ ਪਾਤਸ਼ਾਹ ਜੀ ਕਰਕੇ ਆਖਣ ਅਤੇ ਜਦੋਂ ਅੰਗਰੇਜ਼ਾਂ ਨੂੰ ਇਹ ਪਤਾ ਲਗਾ ਕੇ ਲਖਾਂ ਹੀ ਸਿੱਖ ਸਤਿਗੁਰੂ ਜੀ ਦੇ ਹਰ ਹੁਕਮ ਦੇ ਮੰਨਣ ਲਈ ਤਿਆਰ ਬਰ ਤਿਆਰ ਰਹਿੰਦੇ ਹਨ ਤਾਂ ਉਹ ਬਹੁਤ ਘਬਰਾਏ। ਉਨ੍ਹਾਂ ਨੇ ਅਪਣੀ ਨੀਤੀ ਅਨੁਸਾਰ ਸਿੱਖਾਂ ਵਿਚ ਫੁੱਟ ਪਵਾਣੀ ਸ਼ੁਰੂ ਕਰ ਦਿੱਤੀ। ਵੱਡੇ ਵੱਡੇ ਸਿਖਾਂ ਨੂੰ ਜਾਗੀਰਾਂ ਅਤੇ ਹੋਰ ਲਾਲਚ ਦੇ ਕੇ ਅਪਣੇ ਨਾਲ ਮਿਲਾ ਲਿਆ। ਪੁਜਾਰੀ ਅਤੇ ਗੁਰਦੁਆਰਿਆਂ ਦੇ ਮਹੰਤ ਅਪਣੀ ਆਮਦਨ ਦੇ ਘਟ ਜਾਣ ਦੇ ਕਾਰਨ ਨਾਮਧਾਰੀਆਂ ਦੇ ਖਲਾਫ ਹੋ ਗਏ ਅਤੇ ਅੰਗਰੇਜ਼ਾਂ ਨਾਲ ਮਿਲ ਗਏ

NO.
DATE

ਇਨ੍ਹਾਂ ਸਾਰਿਆਂ ਨੇ ਮਿਲਕੇ ਇਹ ਪਰਚਾਰ ਕਰਨਾ ਸ਼ੁਰੂ ਕਰ ਦਿੱਤਾ ਕਿ ਸਤਿਗੁਰੂ ਰਾਮ ਸਿੰਘ ਜੀ ਸਿੱਖਾਂ ਦੇ ਗੁਰੂ ਨਹੀਂ ਹਨ ਸਿੱਖਾਂ ਦੇ ਗੁਰੂ, ਸ੍ਰੀ ਗ੍ਰੰਥ ਸਾਹਿਬ ਜੀ ਹਨ। ਇਸੇ ਪਰਚਾਰ ਸਦਕਾ ਉਨ੍ਹਾਂ ਨੇ ਉਹ ਪੁਰਾਣੇ ਸਾਰੇ ਗ੍ਰੰਥ ਵਿਗਾੜ ਦਿੱਤੇ ਜਿਨ੍ਹਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਾਰ੍ਹਵੇਂ ਗੁਰੂ ਹੋਣ ਬਾਬਤ ਭਵਿਸ਼ ਵਾਕ ਲਿਖੇ ਹੋਏ ਸਨ। ਇਨ੍ਹਾਂ ਚਾਲਬਾਜ਼ ਆਖੇਪਕਾਰਾਂ ਨੇ ਪੁਰਾਣੇ ਗ੍ਰੰਥਾਂ ਦੇ ਨਾਮ ਉਤੇ ਅਪਣੀ ਮਰਜ਼ੀ ਅਨੁਸਾਰ ਨਵੇਂ ਗ੍ਰੰਥ ਛਪਵਾ ਦਿੱਤੇ। ਇਨ੍ਹਾਂ ਨਵੇਂ ਗ੍ਰੰਥਾਂ ਵਿਚ ਸਾਖੀਆਂ ਵੀ ਅਪਣੇ ਕੋਲੋਂ ਬਣਾ ਕੇ ਲਿਖ ਦਿੱਤੀਆਂ।

ਹੋਰ ਜਿਹੜਾ ਦੋਹਰਾ 'ਆਗਿਆ ਭਈ ਅਕਾਲ ਕੀ ਤਭੀ ਚਲਾਇਓ ਪੰਥ' ਵਾਲਾ ਤੂੰ ਕਹਿੰਦਾ ਹੈਂ ਇਹ ਵੀ ਕਿਸੇ ਕਵੀ ਨੇ ਲਿਖਿਆ ਹੈ ਸ੍ਰੀ ਦਸਮੇਸ਼ ਜੀ ਦਾ ਲਿਖਿਆ ਹੋਇਆ ਨਹੀਂ ਹੈ

ਕਸਤੂਰੀ ਲਾਲ : ਮਾਮੀ ਜੀ, ਤੁਹਾਡੇ ਦਸੱਣ ਤੋਂ ਪਤਾ ਲਗ ਗਿਆ ਹੈ ਕਿ ਇਹ ਦੋਹਰਾ ਅਪਣੇ ਕੋਲੋਂ ਹੀ ਬਣਾ ਕੇ ਪੜ੍ਹਦੇ ਰਹਿੰਦੇ ਹਨ, ਵੈਸੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਲਿਖਿਆ ਹੋਇਆ ਨਹੀਂ ਹੈ ਹੱਛਾ, ਮਾਮੀ ਜੀ, ਹੁਣ ਇਹ ਦਸੋ ਕਿ ਗੁਰੂ ਰਾਮ ਸਿੰਘ ਜੀ ਤੋਂ ਅਗੋਂ ਕਿਹੜਾ ਗੁਰੂ ਹੋਇਆ ਹੈ?

ਮਾਮੀ : ਪੁੱਤਰ, ਮੈਂ ਤੈਨੂੰ ਪਹਿਲਾਂ ਦਸਿਆ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਲੱਖਾਂ ਹੀ ਸਿੱਖ ਸਜ ਗਏ ਸਨ। ਇਹ ਸਾਰੇ ਸਿਖ ਸਤਿਗੁਰੂ ਜੀ ਦੇ ਹੁਕਮ ਤੇ ਅਪਣੀਆਂ ਜਾਨਾਂ ਵੀ ਦੇਣ ਤਕ ਤਿਆਰ ਸਨ ਇਹ ਵੇਖ ਕੇ ਅੰਗਰੇਜ਼ੀ ਸਰਕਾਰ ਨੂੰ ਤੌਖਲਾ ਪੈ ਗਿਆ ਕਿ ਗੁਰੂ ਰਾਮ ਸਿੰਘ ਕੋਈ ਬਗਾਵਤ ਹੀ ਨ ਕਰ ਦੇਣ, ਸਰਕਾਰ ਬੜੀ ਘਬਰਾਈ ਅਤੇ ਸਤਿਗੁਰੂ ਜੀ ਨੂੰ ਗਿਰਫਤਾਰ ਕਰਨ ਦਾ ਕੋਈ ਬਹਾਨਾ ਲਭਣ ਲਗੀ। ਫਿਰ ਜਦੋਂ ਕੁਝ ਕੁ ਸਿੱਖਾਂ ਨੇ ਗਊ ਕਸ਼ੀ ਨ ਸਹਾਰਦਿਆਂ ਹੋਇਆਂ, ਅੰਮ੍ਰਿਤਸਰ, ਰਾਏਕੋਟ ਅਤੇ ਮਲੇਰ ਕੋਟਲੇ ਦੇ ਅੰਗਰੇਜ਼ਾਂ ਦੇ ਪਿਠੂ ਕਸਾਈਆਂ ਨੂੰ ਕਤਲ ਕਰ ਕੇ ਆਪ ਸ਼ਹੀਦੀਆਂ ਪਾਈਆਂ ਤਾਂ ਅੰਗਰੇਜ਼ਾਂ ਨੂੰ ਬਹਾਨਾ ਮਿਲ ਗਿਆ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਭੇਜ ਦਿੱਤਾ।

ਪੁੱਤਰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਤਾਂ ਅਵੱਸ਼ ਹੀ ਪ੍ਰਦੇਸ਼ ਜਾਣਾ ਸੀ ਅਤੇ ਜਾਣਾ ਵੀ ਅੰਗਰੇਜ਼ਾਂ ਰਾਹੀਂ ਸੀ 'ਕਿਉਂਜੋ ਉਨ੍ਹਾਂ ਦੇ ਅੰਗਰੇਜ਼ੀ ਸਰਕਾਰ ਦੇ ਰਾਹੀਂ ਪ੍ਰਦੇਸ਼ ਜਾਣ ਤੋਂ ਬਿਨਾ ਨ ਧਰਮ ਚਲ ਸਕਦਾ ਸੀ ਅਤੇ ਨ ਹੀ ਅੰਗਰੇਜ਼ੀ ਦੀ ਜੜ੍ਹਾਂ ਹੀ ਹਿਲ ਸਕਦੀਆਂ ਸਨ। ਨਾਲੇ ਉਨ੍ਹਾਂ ਬਾਰੇ ਭਵਿਸ਼ ਵਾਕ ਵੀ ਲਿਖੇ

NO. ..........
DATE ..........

ਹੋਇ ਹਨ

ਸਕਲ ਭਵ ਦੀਪ ਮੈ ਜਾਹੀ
ਹੋਇ ਕ੍ਰਿਪਾਲ ਪ੍ਰਭ ਦਰਸ ਦਿਖਾਹੀ ।

ਕਸਤੂਰੀ ਲਾਲ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਾਣਦੇ ਸਨ ਕਿ ਅਸਾਂ ਪ੍ਰਦੇਸ ਜਾਣ ਦੇ ਬਹਾਨੇ ਗੁਪਤ ਖੇਡ ਬਹੁਤ ਦੇਰ ਤਕ ਖੇਡਣੀ ਹੈ ਇਸ ਲਈ ਉਨ੍ਹਾਂ ਜਾਣ ਸਮੇਂ ਪੰਥ ਦੀ ਜ਼ਿਮੇਵਾਰੀ ਅਪਣੇ ਛੋਟੇ ਵੀਰ ਭਾਈ ਬੁਧ ਸਿੰਘ ਜੀ ਨੂੰ ਸੌਂਪ ਦਿੱਤੀ ਸੀ, ਜਿਸ ਤਰ੍ਹਾਂ ਲਿਖਿਆ ਹੈ

ਬੋਲੇ ਤੁਮ ਪੀਛੇ ਸਭ ਕਾਰਾ, ਈਹਾਂ ਰਾਖੋ ਭਲੀ ਪ੍ਰਕਾਰਾ ।
ਕਰੀਓ ਭਜਨ ਕਰਾਵੋ ਔਰਨ, ਬਿਨ ਨਾਮ ਕਾਹੂ ਕੈਊ ਠੌਰਨ ।

ਸਾਰ ਸੰਮਾਲ ਰਖੋ ਸਭ ਸੰਗਤ
ਇਤ ਦਰ ਦੀ ਹੋਵੇ ਨੂਖ ਪੰਗਤ

ਪੁੱਤਰ, ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਬੁਧ ਸਿੰਘ ਜੀ ਨਾਮ (ਸਤਿਗੁਰੂ) ਹਰੀ ਸਿੰਘ ਰਖਿਆ ਸੀ ਅਤੇ ਰੰਗੂਨ ਵਿਚੋਂ ਜਿਹੜਾ ਸਭ ਤੋਂ ਪਹਿਲਾ ਹੁਕਮ ਨਾਮਾ ਸੰਤ ਦਰਬਾਰਾ ਸਿੰਘ ਜੀ ਹਥੀਂ ਘੱਲਿਆ ਸੀ ਉਸ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ ਸੀ :-

ਅਜ ਤੋਂ ਭਾਈ ਬੁਧ ਸਿੰਘ ਜੀ ਦਾ ਨਾਉਂ ਹਰੀ ਸਿੰਘ ਹੋਇਆ। ਇਹ ਸਿਖੀ ਨੂੰ ਹਰੀ ਰਖਣਗੇ। ਇਨ੍ਹਾਂ ਨੂੰ ਸਿਰ ਕਰਤਾ ਮੰਨਣ। ਮੇਰੇ ਧੱਕੇ ਨੂੰ ਇਹ ਬਖਸ਼ ਸਕਦੇ ਹਨ ਪਰ ਇਨ੍ਹਾਂ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ

ਕਸਤੂਰੀ ਲਾਲ : ਮਾਮੀ ਜੀ ਇਹਦਾ ਭਾਵ ਇਹ ਹੋਇਆ ਕਿ ਗੁਰੂ ਰਾਮ ਸਿੰਘ ਜੀ ਦੇ ਪਿਛੋਂ ਗੁਰੂ ਹਰੀ ਸਿੰਘ ਜੀ ਗੁਰੂ ਹੋਏ ।

ਮਾਮੀ : ਪੁੱਤਰ, ਮੈਂ ਤੈਨੂੰ ਦੱਸਣ ਭੁਲ ਗਈ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਹਲੀ ਜੀਵਤ ਹਨ ਅਤੇ ਉਨ੍ਹਾਂ ਨੇ ਮੁੜ ਭਾਰਤ ਅਥਵਾ ਪੰਜਾਬ ਵਿਚ ਆਉਣਾ ਹੈ ।

NO. ..........
DATE ..........

ਕਸਤੂਰੀ ਲਾਲ : ਮਾਮੀ ਜੀ, ਅਜ ਕਲ ਗੁਰੂ ਹਰੀ ਸਿੰਘ ਜੀ ਹੀ ਗੁਰੂ ਹਨ ?

ਮਾਮੀ : ਪੁੱਤਰ, ਸ੍ਰੀ ਗੁਰੂ ਹਰੀ ਸਿੰਘ ਜੀ ਜੇਠ ਸੁਦੀ ਦਸਵੀਂ ਸੰਮਤ ੧੯੯੬੩ (17 ਮਈ, ਸੰਨ 1906) ਨੂੰ ਸੱਚ ਖੰਡ ਪਧਾਰ ਗਏ ਸਨ। ਉਨ੍ਹਾਂ ਦੇ ਪਿਛੋਂ ਉਨ੍ਹਾਂ ਦੇ ਵਡੇ ਸਾਹਿਬਜ਼ਾਦੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਗੁਰ ਗੱਦੀ ਤੇ ਸੁਸ਼ੋਭਤ ਹੋਏ ਸਨ।

ਅਜਕਲ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਗੁਰ ਗੱਦੀ ਦੀ ਕਾਰ ਚਲਾ ਰਹੇ ਹਨ। ਲਖਾਂ ਆਦਮੀਆਂ ਨੂੰ ਭਜਨ ਬਾਣੀ ਵਲ ਲਾ ਰਹੇ ਹਨ

ਕਸਤੂਰੀ ਲਾਲ : ਓਹ, ਯਾਦ ਆ ਗਿਆ, ਇਹ ਓਹੀ ਹਨ ਨਾ ਜਿਨ੍ਹਾਂ ਤੁਹਾਨੂੰ ਪਾਕਸਤਾਨ ਬਣਨ ਤੋਂ ਪਹਿਲਾਂ ਹੀ ਗੁਜਰਾਂਵਾਲਿਉਂ ਏਧਰ ਆਉਣ ਦਾ ਹੁਕਮ ਕੀਤਾ ਸੀ ?

ਮਾਮੀ : ਪੁੱਤਰ, ਸਤਿਗੁਰੂ ਜੀ ਨੇ ਤਾਂ ਹੋਲੇ ਦੇ ਮੇਲੇ ਵਿਚ ਸਾਰੀ ਸੰਗਤ ਵਿਚ ਸੁਣਾਇਆ ਸੀ ਕਿ ਕੋਈ ਇਹ ਨ ਕਹਵੇ ਕਿ ਮੈਨੂੰ ਪਤਾ ਨਹੀਂ ਲਗਾ ਜੋ ਭਲਾ ਚਾਹੁੰਦਾ ਹੈ, ਅਵਲ ਤਾਂ ਬਿਆਸਾ ਤੋਂ ਪਾਰ ਹੋ ਜਾਵੇ ਨਹੀ ਤਾਂ ਰਾਵੀਓਂ ਜਰੂਰ ਪਾਰ ਹੋ ਜਾਵੇ, ਜਿਸ ਬਚਣਾ ਹੈ। ਜੋ ਥੋੜਾ ਵੀ ਉਦਮ ਕਰੇ ਉਹ ਬਾਲ-ਬੱਚਾ ਤੇ ਮਾਲ ਰਾਸ ਤਾਂ ਜਰੂਰ ਹੀ ਸਾਂਭ ਲਾਹੌਰ ਦੇ ਜ਼ਿਲੇ ਤੋਂ ਪਾਰ ਕਰ ਲਵੇ। ਪੁੱਤਰ ਜਿਨ੍ਹਾਂ ਬਚਨ ਮੰਨਿਆ ਉਹ ਪਰਵਾਰ ਸਹਿਤ ਰਾਜ਼ੀ ਖੁਸ਼ੀ ਆ ਗਏ ਅਤੇ ਨਕਦੀ, ਜ਼ੇਵਰ ਅਤੇ ਕਪੜੇ ਵੀ ਲੈ ਆਏ ਅਤੇ ਜਿਹੜੇ ਉਸ ਵਕਤ ਨ ਆਏ, ਉਨ੍ਹਾਂ ਦੀ ਹਾਲਤ ਜੋ ਹੋਈ ਸੀ ਉਹ ਤੈਨੂੰ ਪਤਾ ਹੀ ਹੈ

ਕਸਤੂਰੀ ਲਾਲ : ਮਾਮੀ ਜੀ, ਕੁਝ ਨ ਪੁਛੋ, ਪਿਛੋਂ ਆਉਣ ਵਾਲਿਆਂ ਦਾ ਬਹੁਤ ਬੁਰਾ ਹਾਲ ਹੋਇਆ ਸੀ। ਮਾਲ ਸਬਾਬ ਤਾਂ ਲਿਆਉਣਾ ਕਿਤਲੇ ਰਿਹਾ ਕਈ ਤਾਂ ਅਪਣੇ ਬੱਚੇ ਵੀ ਨਹੀਂ ਸੁਨ ਲਿਆ ਸਕੇ। ਕਈਆਂ ਦੀਆਂ ਧੀਆਂ ਭੈਣਾਂ ਮੁਸਲਮਾਨ ਜਬਰਨ ਚੁੱਕ ਕੇ ਲੈ ਗਏ, ਕਈਆਂ ਨੂੰ ਜਿੰਦਾ ਹੀ ਸਾੜ ਦਿੱਤਾ

ਮਾਮੀ : ਪੁੱਤਰ, ਸਤਿਗੁਰ ਤ੍ਰਿਕਾਲਦਰਸੀ ਹੁੰਦਾ ਹੈ, ਉਹ ਸਰਵਗਜ ਹੁੰਦਾ ਹੈ ਉਹ ਭੂਤ, ਵਰਤਮਾਨ ਅਤੇ ਭਵਿਖ਼ਜ ਦੀ ਜਾਣਨ ਵਾਲਾ ਹੁੰਦਾ ਹੈ। ਸਤਿਗੁਰੂ ਜੀ ਨੇ ਤਾਂ ਦੱਸ ਦਿੱਤਾ ਸੀ, ਜਿਨ੍ਹਾਂ ਦੇ ਭਾਗ ਚੰਗੇ ਸਨ ਉਨ੍ਹਾਂ ਬਚਨ ਮੰਨ ਲਿਆ ਅਤੇ ਜਿਨ੍ਹਾਂ ਵੇਚਾਰਿਆਂ ਦੇ ਭਾਗਾਂ ਵੀ ਕਸਰ ਸੀ ਉਹ ਵੇਚਾਰੇ ਫਸ ਗਏ

ਕਸਤੂਰੀ ਲਾਲ : ਮਾਮੀ ਜੀ, ਕਦੀ ਸਾਨੂੰ ਵੀ ਉਨ੍ਹਾਂ ਦੇ ਦਰਸ਼ਨ ਕਰਾ ਦਿਉ ਹੋਰ ਮਾਮੀ ਜੀ, ਤੁਹਾਡਾ ਬਹੁਤ ਬਹੁਤ ਧੰਨਵਾਦ

ਮਾਮੀ ਪੁੱਤਰ ਇਹਦੇ ਵਿਚ ਧੰਨਵਾਦ ਵਾਲੀ ਕਿਹੜੀ ਗਲ ਹੈ ? ਬਚਿਆਂ ਨੂੰ ਸਾਖੀਆਂ ਸੁਣਾਉਣਾ ਵਡਿਆਂ ਦਾ ਫਰਜ਼ ਹੀ ਹੁੰਦਾ ਹੈ।

NO.

DATE

ਅੱਛਾ ਪੁੱਤਰ ਹੁਣ ਮੈਂ ਤੈਥੋਂ ਇਕ ਗਲ ਪੁੱਛਦੀ ਹਾਂ

ਕਸਤੂਰੀ ਲਾਲ : ਜ਼ਰੂਰ ਪੁੱਛੋ

ਮਾਮੀ : ਪੁੱਤਰ ਤੇਰੀ ਇਸ ਬੈਠਕ ਦੀ ਸਜਾਵਟ ਵੇਖ ਕੇ ਦਿਲ ਬਹੁਤ ਖੁਸ਼ ਹੋਇਆ ਹੈ । ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੀ ਫੋਟੋ ਅਤੇ ਸ੍ਰੀ ਰਾਮ ਚੰਦ੍ਰ ਜੀ ਦੀ ਫੋਟੋ ਦੀ ਸਜਾਵਟ ਵੇਖਕੇ ਮਨ ਬਹੁਤ ਪ੍ਰਸੰਨ ਹੋਇਆ ਹੈ ਰੰਗ ਬਰੰਗੇ ਦਮਟਮਾਂਦੇ ਹੋਏ ਬਲਬ ਕੈਸੇ ਸੋਹਣੇ ਲਗ ਰਹੇ ਹਨ । ਪੁੱਤਰ ਉਸ ਸਾਮ੍ਹਣੇ ਵਾਲੀ ਦੀਵਾਰ ਤੇ ਫੋਟੋ ਕੋਈ ਨਹੀਂ ਲਗੀ ਹੋਈ ? ਖਾਲੀ ਦੀਵਾਰ ਚੰਗੀ ਨਹੀਂ ਲੱਗ ਰਹੀ । ਜੇ ਗੁੱਸਾ ਨ ਮਨਾਏਂ ਤਾਂ ਉੱਥੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਜਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਜਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਫੋਟੋ ਲਾ ਦੇ । ਕੈਸੀ ਸੁਹਣੀ ਲੱਗੇਗੀ !

ਇਕ ਪਾਸੇ ਤ੍ਰੇਤੇ ਜੁਗ ਦੇ ਅਵਤਾਰ ਸ੍ਰੀ ਰਾਮ ਚੰਦ੍ਰ ਜੀ, ਇਕ ਪਾਸੇ ਦੁਆਪਰ ਜੁਗ ਦੇ ਅਵਤਾਰ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਅਤੇ ਵਿਚਕਾਰ ਕਲਿਜੁਗ ਦੇ ਅਵਤਾਰ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਹੋਣਗੇ ।

ਕਸਤੂਰੀ ਲਾਲ : ਮਾਮੀ ਜੀ, ਅਪਣੇ ਧਰਮ ਤੋਂ ਬਿਨਾ ਦੂਜੇ ਧਰਮ ਦੀ ਜਾਣਕਾਰੀ ਲੈਣੀ ਕੋਈ ਗੁਨਾਹ ਨਹੀਂ ਪਰ ਦੂਜੇ ਧਰਮ ਨੂੰ ਮੰਨਣ ਲੱਗ ਪੈਣਾ ਜ਼ਰੂਰ ਗੁਨਾਹ ਹੈ । ਤੁਹਾਨੂੰ ਪਤਾ ਹੈ ਕਿ ਅਸੀਂ ਹਿੰਦੂ ਹਾਂ । ਅਸੀਂ ਸ੍ਰੀ ਰਾਮ ਚੰਦ੍ਰ ਜੀ ਅਤੇ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੂੰ ਮੰਨਦੇ ਹਾਂ ਅਸੀਂ ਸਿੱਖ ਤੇ ਹੈ ਨਹੀਂ ਅਤੇ ਨ ਹੀ ਸਿੱਖਾਂ ਦੇ ਗੁਰੂ ਦੀ ਫੋਟੋ ਘਰ ਵਿਚ ਲਾਉਣੀ ਪਸੰਦ ਕਰਦੇ ਹਾਂ ।

ਮਾਮੀ ਜੀ, ਗੁੱਸਾ ਨ ਮਨਾਉਣਾ, ਮੇਰੇ ਦਿਲ ਵਿਚ ਜਿਹੜੀ ਗਲ ਆਈ ਹੈ ਉਹ ਸਾਫ਼ ਸਾਫ਼ ਕਹਿ ਦਿੱਤੀ ਹੈ ।

ਮਾਮੀ : ਪੁੱਤਰ, ਤੂੰ ਤਾਂ ਇਕ ਨਵੀਂ ਹੀ ਗਲ ਕਰ ਦਿੱਤੀ ਹੈ । ਤੈਨੂੰ ਇਹ ਸਿੱਖਿਆ ਕਿਸ ਦਿੱਤੀ ਹੈ ਕਿ ਹਿੰਦੂ ਅਤੇ ਸਿਖ ਵਖਰੇ ਵਖਰੇ ਹਨ ?

ਕਸਤੂਰੀ ਲਾਲ : ਮਾਮੀ ਜੀ, ਮੈਂ ਇਕ ਕਿਤਾਬ ਪੜ੍ਹੀ ਸੀ ਜਿਹੜੀ ਕਿ ਸਿਖਾਂ ਦੇ ਇਕ ਲੀਡਰ ਵਲੋਂ ਲਿਖੀ ਗਈ ਸੀ । ਉਸ ਕਿਤਾਬ ਦਾ ਨਾਮ ਹੈ "ਹਮ ਹਿੰਦੂ ਨਹੀਂ" । ਇਸ ਕਿਤਾਬ ਵਿਚ ਉਸਨੇ ਇਹ ਹੀ ਦੱਸਣ ਦਾ ਜਤਨ ਕੀਤਾ ਹੈ ਕਿ ਹਿੰਦੂ ਹੋਰ ਹਨ ਅਤੇ ਸਿਖ ਹੋਰ ਹਨ । ਮਾਮੀ ਜੀ, ਜੇ ਸਿਖ ਅਪਣੇ ਆਪ ਨੂੰ ਹਿੰਦੂ ਨਹੀਂ ਮੰਨਦੇ ਤਾਂ ਅਸੀਂ ਅਪਣਾ ਧਰਮ ਕਿਉਂ ਛਡੀਏ

ਅਸੀਂ ਹਿੰਦੂ ਹਾਂ, ਸਾਡੀ ਭਾਸ਼ਾ ਹਿੰਦੀ ਹੈ, ਸਾਡਾ ਦੇਸ਼ ਹਿੰਦੁਸਤਾਨ ਹੈ

ਮਾਮੀ : ਪੁੱਤਰ, ਮੈਂ ਤੈਨੂੰ ਪਹਿਲਾਂ ਦੱਸਿਆ ਹੈ ਕਿ ਅੰਗਰੇਜ਼ਾਂ ਦੀ ਪਾਲਸੀ ਸੀ Divide & Rule । ਉਹ ਤਾਂ ਇਹ ਚਾਹੁੰਦੇ ਸਨ ਕਿ ਹਿੰਦੁਸਤਾਨੀ ਕਿਸੇ ਨ ਕਿਸੇ ਬਹਾਨੇ ਆਪਸ ਵਿਚ ਲੜਦੇ ਰਹਿਣ ਅਤੇ ਅਸੀਂ ਰਾਜ ਕਰਦੇ ਰਹੀਏ। ਅੰਗਰੇਜ਼ਾਂ ਨੇ ਕਈਆਂ ਕੌਮ ਧਰੋਹੀ ਸਿੱਖਾਂ ਅਤੇ ਹਿੰਦੂਆਂ ਨੂੰ ਲਾਲਚ ਦੇ ਕੇ ਪੁਰਾਣੇ ਗ੍ਰੰਥ ਵਿਗਾੜੇ। ਇਨ੍ਹਾਂ ਕੌਮ ਧਰੋਹੀਆਂ ਨੇ ਪੁਰਾਣੇ ਗ੍ਰੰਥ ਵਿਗਾੜ ਕੇ ਮਨ ਘੜਤ ਪਰਸੰਗ ਦਰਜ ਕਰ ਕੇ ਪੁਰਾਣੇ ਗ੍ਰੰਥਾਂ ਦੇ ਨਾਮ ਤੇ ਨਵੇਂ ਗ੍ਰੰਥ ਛਪਵਾ ਕੇ ਪਰਚਾਰ ਕੀਤਾ। ਇਹ ਅੰਗਰੇਜ਼ਾਂ ਨੇ ਹੀ ਹਿੰਦੂਆਂ ਅਤੇ ਸਿਖਾਂ ਵਿਚ ਵਿਥ ਪਾਉਣ ਦੀਆਂ ਲਿਖਤਾਂ ਲਿਖ ਸਿੱਖਾਂ ਨੂੰ ਵਖਰੇਵਾਂ ਸਿਖਾਇਆ ਹੈ

ਕਸਤੂਰੀ ਲਾਲ : ਮਾਮੀ ਜੀ, ਤੁਹਾਨੂੰ ਕਿਸ ਤਰ੍ਹਾਂ ਪਤਾ ਹੈ ਕਿ ਗ੍ਰੰਥ ਵਿਗਾੜੇ ਗਏ ਹਨ ?

ਮਾਮੀ : ਪੁੱਤਰ, ਭਾਵੇਂ ਕੌਮ ਧਰੋਹੀਆਂ ਨੇ ਲਾਲਚ ਵੱਸ ਪੁਰਾਣੇ ਗ੍ਰੰਥਾਂ ਵਿਚ ਆਖੇਪਕਾਰੀ ਕਰਕੇ ਅਤੇ ਮਨ ਘੜਤ ਪਰਸੰਗ ਦਰਜ ਕਰਕੇ ਨਵੇਂ ਗ੍ਰੰਥ ਛਪਵਾਏ ਹਨ ਪਰ ਪੁਰਾਣੇ ਗ੍ਰੰਥ ਵੀ ਤਾਂ ਕਈਆਂ ਬਜ਼ੁਰਗਾਂ ਕੋਲ ਪਏ ਹੋਏ ਹਨ। ਜਦੋਂ ਪੁਰਾਣੇ ਗ੍ਰੰਥਾਂ ਨੂੰ ਅਤੇ ਨਵੇਂ ਗ੍ਰੰਥਾਂ ਨੂੰ ਵਿਚਾਰ ਕੇ ਪੜ੍ਹੀਏ ਤਾਂ ਆਖੇਪਕਾਰੀ ਸਾਫ਼ ਉਘੜ ਕੇ ਸਾਮਣੇ ਆ ਜਾਂਦੀ ਹੈ। ਪੁੱਤਰ, ਚੰਦ੍ਰਮਾਂ ਦੇ ਕਿਸੇ ਛਪੜੀ ਵਿਚ ਪੈਂਦੇ ਪਰਛਾਵੇਂ ਨੂੰ ਵੇਖ ਕੇ ਜੇ ਛਪੜੀ ਨੂੰ ਮਿੱਟੀ ਨਾਲ ਭਰ ਕੇ ਇਹ ਆਖੀਏ ਕਿ ਹੁਣ ਚੰਦ੍ਰਮਾਂ ਨਹੀਂ ਰਿਹਾ ਤਾਂ ਇਹ ਸਾਡੀ ਭੁਲ ਹੈ ਕਿਉਂ ਜੋ ਚੰਦ੍ਰਮਾਂ ਤਾਂ ਉਸੇ ਤਰ੍ਹਾਂ ਆਕਾਸ਼ ਵਿਚ ਦਿਸ ਰਿਹਾ ਹੈ। ਜੇ ਗ੍ਰੰਥਾਂ ਨੂੰ ਵਿਗਾੜ ਦਿੱਤਾ ਗਿਆ ਹੈ ਤਾਂ ਮਹਾਂ ਪੁਰਖਾਂ ਦੇ ਉਚਾਰੇ ਹੋਏ ਬਚਨ ਤਾਂ ਉਲਟ ਨਹੀਂ ਹੋਣੇ, ਕਿਉਂ ਜੋ

ਰਾਜ ਬਿਨਾਸੀ, ਤਾਮ ਬਿਨਾਸੀ ਸਾਤਕੁ ਭੀ ਬੇਨਾਧਾ
ਦ੍ਰਿਸਟਮਾਨ ਹੈ ਸਗਲ ਬਿਨਾਸੀ
ਇਕ ਸਾਧ ਬਚਨ ਅਟਲਾਧਾ

ਲੈ ਹੋਰ ਸੁਣ, ਸ੍ਰ: ਕਾਨ੍ਹ ਸਿੰਘ ਜੀ ਨਾਭਾ ਦੇ ਪੁੱਤਰ ਸ੍ਰ: ਭਗਵੰਤ ਸਿੰਘ ਜੀ (ਹਰੀ ਜੀ) ਨੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਦੱਸਿਆ ਸੀ ਕਿ ਚੀਫ ਕਾਲਜ ਲਾਹੌਰ ਦੇ ਪ੍ਰੋਫੈਸਰ ਗਿਆਨੀ ਪਰਤਾਪ ਸਿੰਘ ਦੀ ਅੰਗਰੇਜ਼ਾਂ ਵਲੋਂ ਹਿੰਦੂਆਂ ਅਤੇ ਸਿਖਾਂ ਦੇ ਗ੍ਰੰਥ ਤੋੜਨ ਅਥਵਾ ਵਿਗਾੜਨ ਦੀ ਡਿਊਟੀ ਸੀ। ਉਸ ਗਿਆਨੀ ਪਰਤਾਪ ਸਿੰਘ ਨੇ ਸ੍ਰ: ਭਗਵੰਤ ਸਿੰਘ ਜੀ ਨੂੰ

NO. ..........
DATE ..........

ਕਿਹਾ ਕਿ ਮੈਂ ਪੁਸਤਕਾਂ ਵਿਚ ਇੰਨੀ ਅਦਲਾ-ਬਦਲੀ ਕੀਤੀ ਹੈ ਕਿ ਹੁਣ ਮੈਨੂੰ ਆਪ ਨੂੰ ਵੀ ਚੇਤਾ ਨਹੀਂ ਕਿ ਮੈਂ ਕੀ ਤੁਕਾਂ ਤੇ ਪਦ ਪੁਸਤਕਾਂ ਵਿਚ ਵਧਾਏ ਘਟਾਏ ਹਨ।

ਪੁੱਤਰ ਜੇ ਕਿਸੇ ਅੰਗਰੇਜ਼ਾਂ ਨੂੰ ਖੁਸ਼ ਕਰਨ ਵਾਸਤੇ ਹਿੰਦੂਆਂ ਅਤੇ ਸਿਖਾਂ ਵਿਚ ਵਖਰੇਵਾਂ ਪਾਉਣ ਦਾ ਕੋਝਾ ਜਤਨ ਕੀਤਾ ਹੈ ਤਾਂ ਉਹ ਆਪੇ ਪਛਤਾਏਗਾ।

ਕਿਉਂ ਜੋ

ਸਚਾਈ ਛੁਪ ਨਹੀਂ ਸਕਤੀ ਬਨਾਵਟ ਕੇ ਅਸੂਲੋਂ ਸੇ
ਕਭੀ ਖੁਸ਼ਬੂਆ ਨਹੀਂ ਸਕਤੀ ਕਾਗਜ਼ ਕੇ ਫੂਲੋਂ ਸੇ

ਕਸਤੂਰੀ ਲਾਲ : ਮਾਮੀ ਜੀ, ਤੁਹਾਡੀ ਗਲ ਤਾਂ ਠੀਕ ਹੈ ਕਿ

"ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ" — ਕੂੜਨ ਪੁਜੇ ਸੱਚ ਨੂੰ ਸੌ ਘਾੜਤ ਘੜੀਐ"

ਪਰ ਆਪ ਇਹ ਤਾਂ ਦੱਸੋ ਕਿ ਸਚਾਈ ਕੀ ਹੈ ?

ਮਾਮੀ : ਪੁੱਤਰ, ਸਿਖ ਕੋਈ ਵਖਰੇ ਨਹੀਂ ਹਨ ਹਿੰਦੂ ਹੀ ਹਨ। ਤੈਨੂੰ ਪਤਾ ਹੈ ਕਿ ਹਿੰਦੁਸਤਾਨ ਵਿਚ ਕਈ ਬੋਧੀ ਹਨ, ਕਈ ਜੈਨੀ ਹਨ, ਕਈ ਭਗਤ ਕਬੀਰ ਨੂੰ ਮੰਨਦੇ ਹਨ, ਕਈ ਸਵਾਮੀ ਰਾਮਾ ਨੰਦ ਨੂੰ ਮੰਨਦੇ ਹਨ ਕਈ ਆਰਯਾ ਸਮਾਜੀ ਹਨ, ਕਈ ਦੇਵ ਸਮਾਜੀ ਹਨ, ਕਈ ਰਾਧਾ ਸਵਾਮੀ ਹਨ, ਕਈ ਸਾਈਂ ਬਾਬਾ ਜੀ ਨੂੰ ਮੰਨਦੇ ਹਨ ਅਤੇ ਇਸੇ ਤਰ੍ਹਾਂ ਅਪਣੇ ਅਪਣੇ ਥਾਂ ਕੋਈ ਕਿਸੇ ਗੁਰੂ ਨੂੰ ਮੰਨਦਾ ਹੈ ਅਤੇ ਕੋਈ ਕਿਸੇ ਗੁਰੂ ਨੂੰ, ਪਰ ਹੈਨ ਤਾਂ ਸਾਰੇ ਹਿੰਦੂ ਹੀ ਹਨ। ਇਸੇ ਤਰ੍ਹਾਂ ਜੇ ਕੋਈ ਸ੍ਰੀ ਗੁਰੂ ਨਾਨਕ ਦੇਵ ਜੀ ਜਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਮੰਨਦਾ ਹੈ ਤਾਂ ਇਸ ਵਿਚ ਹਰਜ ਕੀ ਹੈ ? ਅਪਣੀ ਅਪਣੀ ਸ਼ਰਧਾ ਹੈ। ਭਾਵੇਂ ਕੋਈ ਕਿਸੇ ਗੁਰੂ ਨੂੰ ਮੰਨੇ ਪਰ ਹੈ ਤਾਂ ਹਿੰਦੂ ਹੀ ਹੈ

ਕਸਤੂਰੀ ਲਾਲ : ਮਾਮੀ ਜੀ, ਤੁਹਾਡਾ ਖਿਆਲ ਠੀਕ ਹੈ ਪਰ ਕਈ ਸਿਖ ਅਪਣੇ ਆਪ ਨੂੰ ਵਖਰੇ ਮੰਨਦੇ ਹਨ।

ਮਾਮੀ : ਪੁੱਤਰ ਤੂੰ ਇੰਨਾ ਵਲ ਧਿਆਨ ਨ ਦੇ। ਤੂੰ ਸਚਾਈ ਵਲ ਧਿਆਨ ਦੇ। ਭਲਾ ਤੂੰ ਸੋਚ ਜੇ ਸਿਖ ਹਿੰਦੂ ਨਹੀਂ ਤਾਂ ਉਹ ਆਏ ਕਿਥੋਂ, ਉਨ੍ਹਾਂ ਦੀ ਪਹਿਲੀ ਨਸਲ ਕਿਹੜੀ ਸੀ। ਸਿਖਾਂ ਦੇ ਪਹਿਲੇ ਗੁਰੂ, ਸ੍ਰੀ ਗੁਰੂ ਨਾਨਕ ਦੇਵ ਸਨ (ਹਨ) ਅਤੇ ਉਨ੍ਹਾਂ ਦੇ ਪਿਤਾ ਜੀ ਬਾਬਾ ਕਲਿਆਨ ਰਾਏ ਜੀ ਬੇਦੀ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੋਢੀ ਸਨ ਬੇਦੀ ਕੁਲ ਅਤੇ ਸੋਢੀ ਕੁਲ ਦੋਵੇਂ ਕੁਲਾਂ ਹਿੰਦੂ ਹਨ ਅਤੇ ਦੋਵੇਂ ਕੁਲਾਂ

ਬਹੁਤ ਪੁਰਾਣੀਆਂ ਹਨ, ਇਨ੍ਹਾਂ ਦਾ ਸੰਬੰਧ ਤਾਂ ਤ੍ਰੇਤੇ ਜੁਗ ਦੇ ਅਵਤਾਰ ਸ੍ਰੀ ਰਾਮ ਚੰਦ੍ਰ ਜੀ ਦੇ ਰਾਜਕੁਮਾਰ ਲਵ ਅਤੇ ਕੁਸ਼ ਨਾਲ ਜਾ ਜੁੜਦਾ ਹੈ । ਪੁੱਤਰ ਕਸਤੂਰੀ ਲਾਲ ਇਹ ਕਥਾ ਤਾਂ ਬੜੀ ਲੰਮੀ ਹੈ ਪਰ ਤੈਨੂੰ ਇਸ਼ਾਰੇ ਮਾਤ੍ਰ ਦਸਦੀ ਹਾਂ।

ਕਸਤੂਰੀ ਲਾਲ : ਮਾਮੀ ਜੀ, ਇਹ ਕਥਾ ਮੈਨੂੰ ਜਰੂਰ ਸੁਣਾਓ ।

ਮਾਮੀ : ਪੁੱਤਰ, ਲਵ ਦੀ ਕੁਲ ਵਾਲੇ ਲਵੀ ਕਹਾਉਂਦੇ ਹਨ ਅਤੇ ਕੁਸ਼ ਦੀ ਕੁਲ ਵਾਲੇ ਕੁਸ਼ੀ ਕਹਾਉਂਦੇ ਹਨ । ਬਹੁਤ ਕਾਲ ਤਕ ਇਨ੍ਹਾਂ ਆਪਣਾ ਆਪਣਾ ਰਾਜ ਸੁਖਪੂਰਵਕ ਕੀਤਾ ਫਿਰ ਇਕ ਐਸਾ ਸਮਾਂ ਆਇਆ ਕਿ ਲਵੀਆਂ ਦਾ ਅਤੇ ਕੁਸ਼ੀਆਂ ਦੇ ਆਪਸ ਵਿਚ ਘੋਰ ਯੁਧ ਸ਼ੁਰੂ ਹੋ ਗਿਆ

**ਇਹ ਬਿਧ ਮਚਾ ਘੋਰ ਸੰਗ੍ਰਾਮਾ ॥ ਸਿਧਾਏ ਸੂਰਿ ਸੂਰਿ ਕੇ ਧਾਮਾ ॥**

ਅਤੇ ਇਸ ਯੁਧ ਵਿਚ ਲਵੀ ਜਿੱਤੇ ਅਤੇ ਕੁਸ਼ੀ ਹਾਰ ਖਾ ਕੇ ਭੱਜ ਗਏ

**ਲਵੀ ਸਰਬ ਜੀਤੇ, ਕੁਸ਼ੀ ਸਰਬ ਹਾਰੇ ॥**
**ਬਚੇ ਜੇ ਬਲੀ ਪ੍ਰਾਨ ਲੈ ਕੈ ਸਿਧਾਰੇ ॥**

ਕੁਸ਼ੀ ਹਾਰ ਖਾ ਕੇ ਕਾਂਸ਼ੀ ਵਲ ਚਲੇ ਗਏ । ਉਥੇ ਹੀ ਰਹਿੰਦਿਆਂ ਚਾਰੇ ਵੇਦ ਪੜ੍ਹੇ

**ਚੁਤਰ ਬੇਦ ਪਠਯੰ, ਕੀਯੋ ਕਾਸ਼ਿ ਬਾਸੰ ॥**
**ਘਨੇ ਬਰਖ ਕੀਨੇ ਤਹਾਂ ਹੀ ਨਿਵਾਸੰ ॥**

ਜਿਨ੍ਹਾਂ ਨੇ ਬੇਦ ਪੜ੍ਹੇ ਉਨ੍ਹਾਂ ਦਾ ਨਾਉਂ 'ਬੇਦੀ' ਪੈ ਗਿਆ

**ਜਿਨੈ ਬੇਦ ਪਠਿਓ, ਸੁ ਬੇਦੀ ਕਹਾਏ ॥**
**ਤਿਨੈ ਧਰਮ ਕੇ ਕਰਮ, ਨੀਕੇ ਚਲਾਏ ॥**

ਇਹ ਬੇਦੀਆਂ ਦੀ ਸੰਖੇਪ ਕਥਾ ਹੈ ਅਤੇ ਇਸੇ ਕੁਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ ਸੀ

**ਤਿਨ ਬੇਦੀਯਨ ਕੇ ਕੁਲ ਬਿਖੇ, ਪ੍ਰਗਟੇ ਨਾਨਕ ਰਾਇ ॥**

ਪੁੱਤਰ ਕਸਤੂਰੀ ਲਾਲ, ਹੁਣ ਤੂੰ ਆਪ ਹੀ ਸੋਚ ਲੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਹਿੰਦੂ ਸਨ ਕਿ ਨਹੀਂ ? ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਾਂ ਆਪਣੇ ਬਾਰੇ ਆਪ ਲਿਖਦੇ ਹਨ ਕਿ

NO. ..........

DATE ..........

ਛਤ੍ਰੀ ਕੋ ਪੂਤ ਹੌ ਬਾਮ ਕੋ ਨਹਿ
ਤਪੁ ਆਵਤ ਹੈ ਜੁ ਕਰੋ ॥

ਭਾਵ  ਮੈਂ ਖੱਤ੍ਰੀ ਦਾ ਪੁਤ੍ਰ ਹਾਂ ਜਿਸ ਨੂੰ ਜਨਮ ਤੋਂ ਹੀ ਦ੍ਰਿੜ੍ਹਤਾ ਤੇ ਸੂਰਮਤਾ ਦੀ ਘੁਟੀ ਪਿਲਾਈ ਜਾਂਦੀ ਹੈ  ਮੈਂ ਕੋਈ ਬ੍ਰਾਹਮਣ ਨਹੀਂ ਜੋ ਸ਼ਾਂਤੀ ਦਾ ਪਰਚਾਰ ਕਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਸੋਢੀ ਕੁਲ ਵਿਚ ਹੋਇਆ ਸੀ, ਸੋਢੀ ਖੱਤ੍ਰੀ ਹੁੰਦੇ ਹਨ । ਕਸਤੂਰੀ ਲਾਲ ਤੂੰ ਆਪ ਹੀ ਦੱਸ ਖੱਤ੍ਰੀ ਹਿੰਦੂ ਹਨ ਜਾਂ ਨਹੀਂ ?

ਕਸਤੂਰੀ ਲਾਲ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਤਾਂ ਹਿੰਦੂ ਧਰਮ ਨੂੰ ਬਚਾਉਣ ਵਾਸਤੇ ਆਪਣਾ ਸਰੀਰ ਹੀ ਕੁਰਬਾਨ ਕਰ ਦਿੱਤਾ ਸੀ

ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥
ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨਿ ਹੇਤਿ ਇਤੀ ਜਿਨਿ ਕਰੀ ॥ (ਸੰਤਾਂ ਵਾਸਤੇ)
ਸੀਸੁ ਦੀਆ ਪਰ ਸੀ ਨ ਉਚਰੀ ॥
ਧਰਮ ਹੇਤ ਸਾਕਾ ਜਿਨਿ ਕੀਆ ॥
ਸੀਸੁ ਦੀਆ ਪਰੁ ਸਿਰਰੁ ਨ ਦੀਆ ॥ (ਹਠ)

ਕਸਤੂਰੀ ਲਾਲ : ਮਾਮੀ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦੀ ਥੋੜੀ ਜੇਹੀ ਕਥਾ ਸੁਣਾ ਸਕਦੇ ਹੋ ?

ਮਾਮੀ : ਪੁੱਤਰ ਸਾਖੀ ਤਾਂ ਬੜੀ ਲੰਮੀ ਹੈ ਪਰ ਸੰਖੇਪ ਵਿਚ ਮੈਂ ਤੈਨੂੰ ਦਸਦੀ ਹਾਂ। ਔਰੰਗਜ਼ੇਬ ਬਾਦਸ਼ਾਹ ਚਾਹੁੰਦਾ ਸੀ ਕਿ ਸਾਰੇ ਹਿੰਦੁਸਤਾਨ ਵਿਚ ਇਸਲਾਮ ਫੈਲਾਇਆ ਜਾਵੇ । ਉਸਨੇ ਜੋਰ-ਜਬਰ ਦਾ ਚੱਕਰ ਚਲਾ ਕੇ ਅਥਵਾ ਬੜੇ ਬੜੇ ਤਸੀਹੇ ਦੇ ਕੇ ਹਿੰਦੂਆਂ ਨੂੰ ਮੁਸਲਮਾਨ ਬਣਾਉਣਾ ਸ਼ੁਰੂ ਕਰ ਦਿੱਤਾ । ਉਨ੍ਹਾਂ ਦਿਨਾਂ ਵਿਚ ਕਸ਼ਮੀਰ ਹਿੰਦੂਆਂ ਦਾ ਗੜ੍ਹ ਸੀ । ਔਰੰਗਜ਼ੇਬ ਨੇ ਸੋਚਿਆ ਕਿ ਇਸਲਾਮ ਦੇ ਪਰਚਾਰ ਦਾ ਸੌਖਾ ਤਰੀਕਾ ਇਹ ਹੈ ਕਿ ਪਹਿਲਾਂ ਕਸ਼ਮੀਰੀ ਪੰਡਤਾਂ ਨੂੰ ਮੁਸਲਮਾਨ ਬਣਾਇਆ ਜਾਵੇ । ਕਸ਼ਮੀਰ ਦੇ ਗਵਰਨਰ ਸ਼ੇਰ ਅਫਗਾਨ ਨੇ ਤਲਵਾਰ

ਦੇ ਜ਼ੋਰ ਨਾਲ ਮੁਸਲਮਾਨ ਬਣਾਨ ਦਾ ਕੰਮ ਸ਼ੁਰੂ ਕਰ ਦਿੱਤਾ। ਜਿਹੜਾ ਹਿੰਦੂ ਕੋਈ ਇਤਰਾਜ਼ ਕਰਦਾ ਉਹਨੂੰ ਉਸੇ ਵਕਤ ਕਤਲ ਕੀਤਾ ਜਾਂਦਾ। ਕੋਈ ਦਾਦ ਫਰਿਆਦ ਨਹੀਂ ਸੀ। ਕਹਿੰਦੇ ਹਨ ਕਿ ਹਰ ਰੋਜ਼ ਸਵਾ ਮਣ ਜੰਞੂ ਲਾਹੇ ਜਾਂਦੇ। ਇਨ੍ਹਾਂ ਜ਼ੁਲਮ ਦੇ ਦਿਨਾਂ ਵਿਚ ਕੁਝ ਪੰਡਤਾਂ ਨੇ ਅਮਰ ਨਾਥ ਦੀ ਗੁਫਾ ਤੇ ਸ਼ਿਵਾਂ ਦੀ ਅਰਾਧਨਾ ਕੀਤੀ ਕਿ ਸਾਡਾ ਧਰਮ ਬਚਾਇਆ ਜਾਵੇ। ਆਮ ਪ੍ਰਚਲਤ ਖਿਆਲ ਹੈ ਕਿ ਇਥੇ ਪੂਜਾ ਕਰਨ ਵਾਲਿਆਂ ਨੂੰ ਦੇਵ ਬਾਣੀ ਹੋਈ ਕਿ ਤੁਸੀਂ ਪੰਜਾਬ ਵਿਚ ਅਨੰਦ ਪੁਰ ਜਾਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਹਾਜ਼ਰ ਮਾਲਕ ਸ੍ਰੀ ਗੁਰੂ ਤੇਗ ਬਹਾਦਰ ਜੀ ਅਗੇ ਸਹਾਇਤਾ ਵਾਸਤੇ ਅਰਜ਼ ਕਰੋ ਐਸ ਵਕਤ ਪਹਿਰਾ ਉਨ੍ਹਾਂ ਦਾ ਹੈ, ਉਨ੍ਹਾਂ ਤੋਂ ਬਿਨਾ ਹੋਰ ਕੋਈ ਤੁਹਾਡੀ ਸਹਾਇਤਾ ਨਹੀਂ ਕਰ ਸਕਦਾ।

ਇਸ ਦੇਵ ਬਾਣੀ ਅਨੁਸਾਰ ਕੁਝ ਵਿਦਵਾਨ ਅਤੇ ਮੁਖੀ ਪੰਡਤ ਅਨੰਦ ਸਾਹਿਬ ਪਹੁੰਚ ਗਏ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਆਪਣੀ ਹਾਲਤ ਅਤੇ ਦੇਵ ਬਾਣੀ ਦੀ ਕਥਾ ਕਹਿਕੇ ਸਹਾਇਤਾ ਕਰਨ ਵਾਸਤੇ ਅਰਜ਼ ਕੀਤੀ ਅਰਜ਼ ਸੁਣ ਕੇ ਸ੍ਰੀ ਗੁਰੂ ਜੀ ਨੇ ਹੌਸਲਾ ਦਿੱਤਾ ਅਤੇ ਫੁਰਮਾਇਆ ਕਿ ਤੁਸੀਂ ਔਰੰਗਜ਼ੇਬ ਨੂੰ ਕਹਿ ਦਿਓ ਕਿ ਪਹਿਲਾਂ ਤੇਗ ਬਹਾਦਰ (ਸ੍ਰੀ ਗੁਰੂ ਤੇਗ ਬਹਾਦਰ ਜੀ) ਨੂੰ ਮੁਸਲਮਾਨ ਬਣਾ ਲਓ ਫਿਰ ਅਸੀਂ ਸਾਰੇ ਹੀ ਬਿਨਾ ਕਿਸੇ ਉਜ਼ਰ ਤੋਂ ਮੁਸਲਮਾਨ ਬਣ ਜਾਵਾਂਗੇ।

ਪੰਡਤਾਂ ਨੇ ਦਿਲੀ ਪਹੁੰਚ ਕੇ ਔਰੰਗਜ਼ੇਬ ਦੇ ਦਰਬਾਰ ਵਿਚ ਗੁਰੂ ਜੀ ਦੇ ਕਹਿਣ ਅਨੁਸਾਰ ਸਾਫ਼ ਸਾਫ਼ ਕਹਿ ਦਿੱਤਾ ਕਿ ਜੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀਨ ਕਬੂਲ ਕਰ ਲੈਣ ਤਾਂ ਅਸੀਂ ਸਾਰੇ ਹੀ ਬਿਨਾਂ ਕਿਸੇ ਉਜ਼ਰ ਤੇ ਮੁਸਲਮਾਨ ਬਣ ਜਾਵਾਂਗੇ ਪੰਡਤ ਸਾਰੇ ਵਾਪਸ ਕਸ਼ਮੀਰ ਚਲੇ ਗਏ ਅਤੇ ਬਾਦਸ਼ਾਹ ਨੇ ਦੋ ਆਦਮੀਆਂ ਨੂੰ ਗੁਰੂ ਜੀ ਨੂੰ ਦਿਲੀ ਲਿਆਉਣ ਵਾਸਤੇ ਅਨੰਦ ਪੁਰ ਭੇਜ ਦਿੱਤਾ। ਇਨ੍ਹਾਂ ਅਹਦੀਆਂ ਨੇ ਜਦੋਂ ਗੁਰੂ ਜੀ ਨੂੰ ਔਰੰਗਜ਼ੇਬ ਦਾ ਹੁਕਮ ਸੁਣਾਇਆ ਤਾਂ ਗੁਰੂ ਜੀ ਆਪੇ ਹੀ ਦਿਲੀ ਪਹੁੰਚ ਜਾਣ ਦਾ ਬਚਨ ਦੇ ਕੇ ਅਹਦੀਆਂ ਨੂੰ ਵਾਪਸ ਭੇਜ ਦਿੱਤਾ। ਅੰਤ੍ਰਯਾਮੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਅਪਣੇ ਕੁਝ ਕੁ ਸਿਖਾਂ ਨੂੰ ਨਾਲ ਲੈ ਕੇ ਅਨੰਦ ਪੁਰ ਤੋਂ ਚਾਲੇ ਪਾ ਦਿੱਤੇ। ਰਾਹ ਵਿਚ ਕਈ ਥਾਵਾਂ ਤੇ ਸੰਗਤਾਂ ਨੂੰ ਦਰਸ਼ਨ ਦੇਂਦਿਆਂ ਅਤੇ ਗੁਰਮਤ ਦਾ ਪਰਚਾਰ ਕਰਦਿਆਂ ਆਗਰੇ ਪਹੁੰਚ ਗਏ। ਜਦੋਂ 4-5 ਮਹੀਨਿਆਂ ਤਕ ਦਿਲੀ ਨ ਪਹੁੰਚੇ ਤਾਂ ਔਰੰਗਜ਼ੇਬ ਨੂੰ ਸ਼ਕ ਪੈ ਗਿਆ ਅਤੇ ਉਸਨੇ ਗੁਰੂ ਜੀ ਦੀ ਗਿਰਫਤਾਰੀ ਦੇ ਇਨਾਮ ਦਾ ਐਲਾਨ ਕਰ ਦਿੱਤਾ। ਉਨ੍ਹਾਂ ਵਾਲੇ ਗਸ਼ਤੀ ਦਸਤੇ ਨੇ ਪਿੰਡ ਪਿੰਡ ਫਿਰ ਕੇ ਸਤਿਗੁਰੂ ਜੀ ਦੀ ਬੜੀ ਭਾਲ ਕੀਤੀ ਪਰ ਸਤਿਗੁਰੂ ਜੀ ਦਾ ਕੋਈ ਪਤਾ ਨ ਲਗਾ। ਸਰਕਾਰ ਦੇ ਸਾਰੇ ਜਤਨ ਨਿਹਫਲ ਗਏ।

NO. ........
DATE ........

ਸਤਿਗੁਰੂ ਜੀ ਨੇ ਅਪਣੇ ਬਚਨ ਅਨੁਸਾਰ ਦਿਲੀ ਤੇ ਅਵੱਸ਼ ਹੀ ਜਾਣਾ ਸੀ ਪਰ ਬਾਦਸ਼ਾਹ ਵਲੋਂ ਰਖਿਆ ਹੋਇਆ ਇਨਾਮ ਇਕ ਗਰੀਬ ਅਯਾਲੀ ਨੂੰ ਦਿਵਾਉਣ ਖਾਤਰ ਉਸ ਅਯਾਲੀ ਨੂੰ ਅਪਣਾ ਕੀਮਤੀ ਦੁਸ਼ਾਲਾ ਅਤੇ ਮੁੰਦਰੀ ਦੇ ਕੇ ਮਿਠਿਆਈ ਲਿਆਉਣ ਦੇ ਬਹਾਨੇ ਆਪ ਗਿਰਫਤਾਰ ਹੋ ਗਏ। ਸ਼ਾਹੀ ਫੌਜ ਦੇ ਪਹਿਰੇ ਹੇਠ ਗੁਰੂ ਜੀ ਨੂੰ ਦਿਲੀ ਲਿਆ ਕੇ ਭੂਤਾਂ ਵਾਲੀ ਹਵੇਲੀ ਵਿਚ ਕੈਦ ਕੀਤਾ ਗਿਆ।

ਸਤਿਗੁਰੂ ਜੀ ਕਹਿਣ ਮਾਤ੍ਰ ਭਾਵੇਂ ਇਕ ਜੇਲ ਵਿਚ ਕੈਦ ਹੀ ਸਨ ਪਰ ਉਹ ਤਾਂ ਬੜਾ ਸਖਤ ਪਹਿਰਾ ਹੁੰਦਿਆਂ ਵੀ ਕਦੇ ਕਿਸੇ ਸਿਖ ਦੇ ਘਰੋਂ ਅਤੇ ਕਦੇ ਕਿਸ ਦੇ ਘਰੋਂ ਲੰਗਰ ਛਕ ਕੇ ਫਿਰ ਜੇਲ ਵਿਚ ਆ ਜਾਂਦੇ। ਜਦੋਂ ਪੜਤਾਲ ਕੀਤੀ ਗਈ ਤਾਂ ਗੁਰੂ ਜੀ ਇਕ ਸਿਖ ਦੇ ਘਰ ਵਿਚ ਵੀ ਸਨ ਅਤੇ ਬੰਦੀ ਖਾਨੇ ਵਿਚ ਵੀ ਸਨ

## ਪੌਣ ਜਲ ਅਗਨੀ ਜਿਸ ਦਾ ਅਮਰ ਮੰਨੈ
## ਉਹਨੂੰ ਕੌਣ ਸੀ ਕਿਤੇ ਲੈ ਜਾਣ ਵਾਲਾ

ਇਸੇ ਤਰ੍ਹਾਂ ਸਤਿਗੁਰੂ ਜੀ ਸਖਤ ਪਹਿਰਾ ਹੁੰਦਿਆਂ ਵੀ ਅੰਮ੍ਰਿਤ ਵੇਲੇ ਦਰਿਆ ਜਮਨਾ ਤੇ ਇਸ਼ਨਾਨ ਕਰਨ ਵਾਸਤੇ ਚਲੇ ਜਾਂਦੇ ਅਤੇ ਫਿਰ ਬੰਦੀ ਖਾਨੇ ਵਿਚ ਆ ਵੜਦੇ। ਇਸ ਤਰ੍ਹਾਂ ਕਈ ਕੌਤਕ ਕਰਦੇ ਰਹਿੰਦੇ।

ਕਸਤੂਰੀ ਲਾਲ, ਮੈਂ ਬਹੁਤਾ ਵਿਸਤਾਰ ਵਿਚ ਨ ਜਾਂਦੀ ਹੋਈ ਇਹ ਦੱਸਦੀ ਹਾਂ ਕਿ ਔਰੰਗਜ਼ੇਬ ਅਤੇ ਕਾਜ਼ੀਆਂ ਮੁਲਾਣਿਆਂ ਵਲੋਂ ਸਤਿਗੁਰੂ ਜੀ ਅਗੇ ਤਿੰਨ ਸ਼ਰਤਾਂ ਪੇਸ਼ ਕੀਤੀਆਂ ਗਈਆਂ

(1) ਦੀਨ ਕਬੂਲ ਕਰੋ, ਮੁਸਲਮਾਨ ਬਣ ਜਾਓ।
ਜਾਂ (2) ਕੋਈ ਕਰਾਮਾਤ ਵਿਖਾਓ।
ਜਾਂ (3) ਜਾਂ ਸੀਸ ਕਟਵਾਉਣ ਲਈ ਤਿਆਰ ਹੋ ਜਾਓ।

ਸ੍ਰੀ ਸਤਿਗੁਰੂ ਜੀ ਨੇ ਉਨ੍ਹਾਂ ਕਾਜ਼ੀਆਂ ਨੂੰ ਠੋਕ ਕੇ ਜਵਾਬ ਦਿੱਤਾ ਕਿ ਅਸਾਂ ਨ ਆਪਣਾ ਧਰਮ ਤਿਆਗਣਾ ਹੈ ਅਤੇ ਨ ਹੀ ਕਿਸੇ ਦਬਾ ਹੇਠ ਆ ਕੇ ਕੋਈ ਕਰਾਮਾਤ ਵਿਖੌਣੀ ਹੈ ਕਿਉਂ ਜੋ ਲਾਲਚ ਵਸ ਹੋ ਕੇ ਕਰਾਮਾਤਾਂ ਮਦਾਰੀ ਲੋਕ ਵਿਖਾਉਂਦੇ ਹਨ। ਰਬ ਦੇ ਪਿਆਰੇ ਰਬ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ

## ਨਾਟਕ ਚੇਟਕ ਕੀਏ ਕੁਕਾਜਾ।
## ਪ੍ਰਭ ਲੋਗਨ ਕਹ ਆਵਤ ਲਾਜਾ।

ਬਾਕੀ ਮੈਂ ਤੁਹਾਡੀ ਤੀਸਰੀ ਸ਼ਰਤ ਪੂਰਨ ਕਰਨ ਲਈ ਇਥੇ ਤਿਆਰ ਹੋ ਕੇ ਆਇਆ ਹਾਂ। ਤਿਲਕ, ਜੰਞੂ ਅਥਵਾ ਹਿੰਦੂ ਧਰਮ ਵਾਸਤੇ

NO. ............

DATE ............

ਮੈਂ ਅਪਣਾ ਸਰੀਰ ਹੀ ਨਹੀਂ ਸਗੋਂ ਸਾਰਾ ਸਰਬੰਸ ਵੀ ਵਾਰਨ ਨੂੰ ਤਿਆਰ ਹਾਂ

# ਤੇਗ ਬਹਾਦਰ ਬੋਲਿਆ
# ਧਰ ਪਈਐ ਧਰਮ ਨ ਛੋੜੀਐ

ਜਦੋਂ ਮੌਲਵੀਆਂ ਦੇ ਸਾਰੇ ਜਤਨ ਨਿਫਲ ਗਏ, ਤਾਂ ਸ਼ਾਹੀ ਹੁਕਮ ਅਨੁਸਾਰ ਸ੍ਰੀ ਸਤਿਗੁਰੂ ਜੀ ਨੂੰ ਦਿਲੀ ਦੇ ਚਾਂਦਨੀ ਚੌਂਕ ਵਿਚ 11 ਨਵੰਬਰ ਸੰਨ 1675 ਨੂੰ ਸ਼ਹੀਦ ਕੀਤਾ ਗਿਆ

**ਠੀਕਰਿ ਫੋਰਿ ਦਿਲੀਸਿ ਸਿਰਿ, ਪ੍ਰਭ ਪੁਰ** ਕੀਆ ਪਯਾਨ

**ਤੇਗ ਬਹਾਦਰ ਸੀ ਕ੍ਰਿਆ, ਕਰੀ ਨ ਕਿਨਹੂੰ ਆਨ।**

**ਤੇਗ ਬਹਾਦਰ ਕੇ ਚਲਤ, ਭਯੋ ਜਗਤ ਕੋ ਸੋਕ।**

**ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ।**

ਕਸਤੂਰੀ ਲਾਲ : ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦੀ ਸਾਖੀ ਸੁਣ ਕੇ ਸਾਫ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਜੀ ਦੀ ਸ਼ਹਾਦਤ 100 % ਸੌ ਪਰਸੈਂਟ ਹਿੰਦੂ ਧਰਮ ਵਾਸਤੇ ਸੀ। ਮਾਮੀ ਜੀ, ਜੇ ਗੁਰੂ ਜੀ ਮੁਸਲਮਾਨ ਹੋ ਜਾਂਦੇ ਤਾਂ ਕਸ਼ਮੀਰੀ ਪੰਡਤਾਂ ਦੇ ਮੁਸਲਮਾਨ ਹੋਣ ਨਾਲ ਸਾਰੇ ਭਾਰਤ ਵਾਸੀਆਂ ਨੇ ਮੁਸਲਮਾਨ ਹੋ ਜਾਣਾ ਸੀ। ਸਤਿਗੁਰੂ ਜੀ ਨੂੰ ਜਿਨੀ ਵਾਰੀ ਵੀ ਧੰਨ ਆਖ ਲਈਏ, ਥੋੜਾ ਹੈ। ਸਚ ਮੁਚ ਉਨ੍ਹਾਂ ਮਿਟ ਚਲੇ ਹਿੰਦੂ ਧਰਮ ਨੂੰ ਬਚਾ ਲਇਆ ਸੀ

ਮਾਮੀ : ਕਸਤੂਰੀ ਲਾਲ, ਸਤਿਗੁਰੂ ਜੀ ਨੂੰ "**ਹਿੰਦ ਦੀ ਚਾਦਰ**" ਦੇ ਨਾਮ ਨਾਲ ਵੀ ਯਾਦ ਕੀਤਾ ਜਾਂਦਾ ਹੈ

ਕਸਤੂਰੀ ਲਾਲ : ਬਹੁਤ ਸੁਹਣਾ ਅਤੇ ਫਬਦਾ ਨਾਮ ਹੈ।

ਮਾਮੀ : ਪੁੱਤਰ, ਹੁਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਵੀ ਸੁਣ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਅਪਣੀ ਰਜ਼ਾ ਅਨੁਸਾਰ ਭਾਣਾ ਵਰਤਾਇਆ ਸੀ ਤਾਂ ਆਪ ਜੀ ਦਾ ਸੀਸ ਭਾਈ ਜੈਤੋ ਜੀ ਦੀ ਝੋਲੀ ਵਿਚ ਆ ਡਿਗਾ ਸੀ।

NO.

DATE

ਵੈਸੇ ਸਤਿਗੁਰੂ ਜੀ ਨੇ ਪਹਿਲੋਂ ਹੀ ਭਾਈ ਜੈਤੋ ਜੀ ਨੂੰ ਕਹਿਆ ਸੀ ਕਿ ਮੇਰਾ ਸੀਸ ਤੇਰੀ ਝੋਲੀ ਵਿਚ ਆ ਡਿਗੇ ਗਾ, ਤੈਨੂੰ ਕੋਈ ਵੇਖ ਨਹੀਂ ਸਕੇ ਗਾ ਤੂੰ ਬੇਫਿਕਰ ਹੋਕੇ ਮੇਰਾ ਸੀਸ ਅਨੰਦ ਪੁਰ ਪਹੁੰਚਾ ਦੇਈਂ। ਹੁਕਮ ਅਨੁਸਾਰ ਭਾਈ ਜੈਤੋ ਜੀ ਗੁਰੂ ਸਾਹਿਬ ਜੀ ਦਾ ਸੀਸ ਸਤਿਕਾਰ ਸਹਿਤ ਅਨੰਦ ਪੁਰ ਲੈ ਗਏ। ਇਥੇ ਸਾਹਿਬਜ਼ਾਦੇ ਗੋਬਿੰਦ ਰਾਇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੀ ਹਜ਼ੂਰੀ ਵਿਚ ਸਸਕਾਰ ਕੀਤਾ ਗਇਆ।

ਦਿਲੀ ਵਿਚ ਜਦੋਂ ਭਾਣਾ ਵਰਤਿਆ ਸੀ ਉਦੋਂ ਬੜੀ ਸਖਤ ਹਨੇਰੀ ਦਾ ਤੂਫਾਨ ਆਇਆ ਸੀ। ਸਾਰੇ ਲੋਕ ਅੱਖਾਂ ਮਲਦੇ ਏਧਰ ਉਧਰ ਖਿੰਡ ਪੁੰਡ ਗਏ ਸਨ। ਪੁਲਸ ਦੇ ਸਿਪਾਹੀ ਵੀ ਅਪਨੀ ਅਪਨੀ ਥਾਂ ਤੇ ਨ ਰਹੇ। ਸਤਿਗੁਰੂ ਜੀ ਦਾ ਧੜ ਉਥੇ ਹੀ ਪਇਆ ਹੋਇਆ ਸੀ, ਕੋਈ ਸੇਵਕ ਸਿਖ ਸਰਕਾਰ ਤੋਂ ਡਰਦਾ ਸਤਿਗੁਰੂ ਜੀ ਦੇ ਧੜ ਕੋਲ ਨ ਗਿਆ।

ਕਸਤੂਰੀ ਲਾਲ : ਮਾਮੀ ਜੀ, ਸਤਿਗੁਰੂ ਜੀ ਦੇ ਹਜ਼ਾਰਾਂ ਸਿਖ ਹੋਂਦਿਆਂ ਹੋਇਆਂ ਕਿਸੇ ਸਿਖ ਨੇ ਵੀ ਸਤਿਗੁਰੂ ਜੀ ਦੇ ਧੜ ਨੂੰ ਸੰਭਾਲਣ ਦੀ ਹਿੰਮਤ ਨ ਕੀਤੀ। ਅਫਸੋਸ ਸਦ ਅਫਸੋਸ! ਐਸੀ ਪਾਕ ਆਤਮ ਦੇ ਧੜ ਦਾ ਸਸਕਾਰ ਨ ਕਰ ਸਕਣ ਤੋਂ ਪਤਾ ਚਲਦਾ ਹੈ ਕਿ ਹਿੰਦੂ ਬਹੁਤ ਕਮਜ਼ੋਰ ਹੋ ਚੁਕੇ ਸਨ।

ਮਾਮੀ : ਪੁੱਤਰ, ਉਦੋਂ ਹਾਲਾਤ ਹੀ ਐਸੇ ਸਨ ਕਿ ਹਿੰਦੂ ਤਾਂ ਉਚੀ ਸਾਹ ਵੀ ਨਹੀਂ ਸਨ ਲੈ ਸਕਦੇ, ਨਾਲੇ ਬਾਦਸ਼ਾਹ ਵਲੋਂ ਹੁਕਮ ਸੀ ਕਿ ਜਿਹੜਾ ਕੋਈ ਸਤਿਗੁਰੂ ਜੀ ਦੀ ਥੋੜੀ ਜਿੰਨੀ ਵੀ ਹਿਮਾਇਤ ਕਰੇਗਾ, ਉਸਨੂੰ ਉਸੇ ਤਰ੍ਹਾਂ ਕਤਲ ਕੀਤਾ ਜਾਏਗਾ। ਬਾਦਸ਼ਾਹ ਦੀ ਨੀਯਤ ਸੀ ਕਿ ਸਤਿਗੁਰੂ ਜੀ ਦੇ ਸਰੀਰ ਦਾ ਚਾਰ ਟੁਕਰੇ ਕਰਕੇ ਸ਼ਹਿਰ ਦੇ ਚਾਰੇ ਦਰਵਾਜ਼ਿਆਂ ਉਤੇ ਇਕ ਇਕ ਕਰਕੇ ਲਟਕਾਇਆ ਜਾਏ, ਪਰ

## ਨਰ ਚਾਹਤ ਕਛੁ ਅਉਰ
## ਅਉਰੈ ਕੀ ਅਉਰੈ ਭਈ।

ਸਤਿਗੁਰੂ ਜੀ ਦਾ ਸੀਸ ਤਾਂ ਭਾਈ ਜੈਤੋ ਜੀ ਦੀ ਝੋਲੀ ਵਿਚ ਜਾ ਡਿਗਾ ਸੀ, ਕਿਸੇ ਨੂੰ ਪਤਾ ਵੀ ਨ ਲਗਾ। ਭਾਈ ਜੀ ਨੇ ਸਤਿਕਾਰ ਸਹਿਤ ਸੀਸ ਸੰਭਾਲ ਲਿਆ ਅਤੇ ਸ੍ਰੀ ਅਨੰਦ ਪੁਰ ਸਾਹਿਬ ਲੈ ਗਏ। ਉਸ ਹਨੇਰੀ ਵਿਚ ਸਤਿਗੁਰੂ ਜੀ ਦੇ ਧੜ ਨੂੰ ਲਖੀ ਸ਼ਾਹ ਵਣਜਾਰੇ ਨੇ ਬੜੀ ਫੁਰਤੀ ਨਾਲ ਅਪਣੇ ਗਡੇ ਤੇ ਰਖ ਕੇ ਉਪਰ ਹੋਰ ਸਾਮਾਨ ਰਖ ਲਿਆ। ਕਿਸੇ ਨੂੰ ਕੋਈ ਪਤਾ ਨ ਲਗਾ। ਲਖੀ ਸ਼ਾਹ ਗਡਾ ਲੈ ਕੇ ਅਪਣੀਆਂ ਛਪਰੀਆਂ ਵਲ ਆ ਗਿਆ। ਇਥੇ ਇਕ ਛਪਰੀ ਵਿਚ ਸਤਿਗੁਰੂ ਜੀ ਦਾ ਧੜ ਰਖ ਕੇ ਸਾਰੀਆਂ ਛਪਰੀਆਂ ਨੂੰ ਆਪ ਅਗ ਲਾ ਕੇ ਗੁਪਤ ਰੀਤੀ ਨਾਲ ਸਤਿਗੁਰੂ ਜੀ ਦੇ ਧੜ ਦਾ ਸਸਕਾਰ ਕਰ ਦਿੱਤਾ ਅਤੇ ਬਾਹਰ ਰੌਲਾ ਪਾ ਦਿੱਤਾ ਕਿ ਛਪਰੀਆਂ ਨੂੰ ਹਨੇਰੀ ਵਿਚ ਚਿਣਗ ਪੈ ਕੇ ਅਗ ਲਗ ਗਈ ਹੈ।

**ਪੁੱਤਰ** ਕਸਤੂਰੀ ਲਾਲ, ਹੁਣ ਜ਼ਰਾ ਧਿਆਨ ਨਾਲ ਸੁਣ ।

ਸਸਕਾਰ ਕਰਨ ਤੋਂ ਪਿਛੋਂ ਜਦੋਂ ਇਹ ਵਣਜਾਰਾ ਅਪਣੇ ਸਾਥੀਆਂ ਸਮੇਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਸ੍ਰੀ ਅਨੰਦ ਪੁਰ ਗਿਆ ਤਾਂ ਗੁਰੂ ਜੀ ਦੇ ਪੁਛਣ ਤੇ ਇਸ ਵਣਜਾਰੇ ਨੇ ਦੱਸਿਆ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦ ਹੋਣ ਵਾਲੀ ਥਾਂ ਤੇ ਗੁਰੂ ਜੀ ਦੇ ਸਿਖ ਸੇਵਕ ਗਏ ਹੋਏ ਤਾਂ ਬਹੁਤ ਸਨ ਪਰ ਮੁਗਲ ਰਾਜ ਤੋਂ ਡਰਦਿਆਂ ਅਪਣੇ ਆਪ ਨੂੰ ਗੁਰੂ ਕੇ ਸਿਖ ਹੋਣ ਦਾ ਪਰਗਟਾਵਾ ਕਿਸੇ ਨੇ ਵੀ ਨ ਕੀਤਾ ਅਤੇ ਨ ਹੀ ਕੋਈ ਸਿਖ ਗੁਰੂ ਜੀ ਦੇ ਧੜ ਨੇੜੇ ਗਿਆ । ਫਿਰ ਜਿਸ ਤਰ੍ਹਾਂ ਸਤਿਗੁਰੂ ਜੀ ਦਾ ਧੜ ਗਡੇ ਵਿਚ ਰਖਿਆ, ਧੜ ਅਪਣੀ ਛਪਰੀ ਵਿਚ ਰਖਕੇ, ਨੇੜੇ ਦੀਆਂ ਸਾਰੀਆਂ ਛਪਰੀਆਂ ਨੂੰ ਗੁਪਤ ਰੀਤੀ ਨਾਲ ਅਗ ਲਾ ਕੇ ਧੜ ਦਾ ਸਸਕਾਰ ਕੀਤਾ, ਉਹ ਸਾਰਾ ਹਾਲ ਦੱਸਿਆ । ਸਤਿਗੁਰੂ ਗੋਬਿੰਦ ਸਿੰਘ ਜੀ ਨੇ ਉਸ ਵਣਜਾਰੇ ਅਤੇ ਉਸ ਦੇ ਸਾਥੀਆਂ ਨੂੰ ਬੜੀਆਂ ਖੁਸ਼ੀਆਂ ਬਖਸ਼ੀਆਂ ਅਤੇ ਨਾਲ ਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦ ਹੋਣ ਵਾਲੀ ਥਾਂ ਤੇ ਗਏ ਹੋਏ ਸਿਖਾਂ ਦੀ ਕਾਇਰਤਾ ਨੂੰ ਅਨੁਭਵ ਕਰਦਿਆਂ ਹੋਇਆਂ ਬੜੇ ਰੋਹ ਨਾਲ ਆਖਿਆ ਕਿ ਹੁਣ ਮੈਂ ਅਪਣੇ ਸਿਖ ਐਸੇ ਬਣਾਵਾਂਗਾ ਜਿਹੜੇ ਲਖਾਂ ਆਦਮੀਆਂ ਵਿਚੋਂ ਵੀ ਪਛਾਣੇ ਜਾਇਆ ਕਰਨ ਗੇ

ਬਾਦ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਅਪਣੇ ਚੇਲਿਆਂ ਨੂੰ ਮੁਗਲ ਰਾਜ ਦੇ ਜ਼ੁਲਮ ਵਿਰੁਧ ਮੁਗਲ ਰਾਜ ਨਾਲ ਟੱਕਰ ਲੈਣ ਵਾਸਤੇ, ਜੰਗੀ ਟ੍ਰੇਨਿੰਗ (Training) ਦੇਣੀ ਸ਼ੁਰੂ ਕਰ ਦਿੱਤੀ । ਅਪਣੇ ਚੇਲਿਆਂ ਦੀ ਪਛਾਣ ਵਾਸਤੇ ਉਨ੍ਹਾਂ ਨੂੰ ਪੰਜ ਕਕਾਰ ਕੇਸ, ਕਛ, ਕੜਾ, ਕੰਘਾ ਅਤੇ ਕਿਰਪਾਨ ਰਖਣ ਦੀ ਪੱਕੀ ਕੀਤੀ । ਇਹ ਇਕ ਕਿਸਮ ਦੀ ਉਨ੍ਹਾਂ ਦੀ ਵਰਦੀ ਸੀ । ਕਿਉਂਕਿ ਉਹ ਸਮਾਂ ਸੀ ਕਿ ਸਿਖਾਂ ਨੂੰ ਬਹਾਦਰ ਅਤੇ ਜੋਸ਼ੀਲੇ ਬਣਾਇਆ ਜਾਏ ਇਸ ਲਈ ਅਪਣੇ ਸਿਖਾਂ ਨੂੰ ਅਪਣੇ ਅਪਣੇ ਨਾਮ ਨਾਲ ਸਿੰਘ" ਪਦ ਲਾਉਣ ਜਰੂਰੀ ਦੱਸਿਆ । ਬਾਦ ਵਿਚ ਇਨ੍ਹਾਂ ਸਿਰ ਲੱਥ ਸੂਰਮਿਆਂ ਨੇ ਜਿਸ ਤਰ੍ਹਾਂ ਹੌਲੀ ਹੌਲੀ ਸਾਰੇ ਭਾਰਤ ਵਿਚੋਂ ਜ਼ਾਲਮ ਮੁਗਲ ਰਾਜ ਦਾ ਖਾਤਮਾ ਕੀਤਾ ਉਹ ਤੂੰ ਜਾਣਦਾ ਹੀ ਹੈਂ ।

## ਪੁੱਤਰ, ਤੂੰ ਨਿਰਪੱਖ ਹੋ ਕੇ ਸੱਚ ਦੱਸ ਕਿ ਇਸ ਵਿਚ ਹਿੰਦੂਆਂ ਨਾਲੋਂ ਵਖਰੇਵੇਂ ਵਾਲੀ ਕਿਹੜੀ ਗਲ ਹੈ ?

ਪੁੱਤਰ ਜੇ ਸ੍ਰੀ ਗੁਰੂ ਤੇਗ ਬਹਾਦਰ ਜੀ ਸ਼ਹੀਦ ਹੋਏ ਤਾਂ ਹਿੰਦੂ ਧਰਮ ਲਈ ਅਤੇ ਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਪਣੇ ਚੇਲਿਆਂ ਸਹਿਤ ਤਲਵਾਰ

NO.

DATE

ਚਲਾਈ ਤਾਂ ਸਿਰਫ ਹਿੰਦੂ ਧਰਮ ਦੀ ਰਾਖੀ ਲਈ।

ਫਿਰ ਦਸ ਇਹ ਵਖਰੇ ਕਿਵੇਂ ਹੋਏ ?

ਕਸਤੂਰੀ ਲਾਲ : ਮਾਮੀ ਜੀ, ਮੈਂ ਤਾਂ ਮੰਨਦਾ ਹਾਂ ਕਿ ਸਿਖ ਹਿੰਦੂ ਹੀ ਹਨ। ਸਿਖ ਪੰਥ ਹਿੰਦੂ ਧਰਮ ਦਾ ਇਕ ਫਿਰਕਾ ਜਾਂ ਪੰਥ ਹੈ। ਪਤਾ ਨਹੀਂ ਕਿ ਕਈ ਸਿਖ ਅਪਣੇ ਆਪ ਨੂੰ ਵਖਰੇ ਕਿਉਂ ਸਮਝੀ ਬੈਠੇ ਹਨ।

ਮਾਮੀ : ਪੁੱਤਰ ਬੜਾ ਚਿਰ ਹੋਇਆ ਹੈ ਕਿ ਸੰਤ ਨਿਧਾਨ ਸਿੰਘ ਜੀ "ਆਲਿਮ" ਨੇ ਇਕ ਕਵਿਤਾ ਲਿਖੀ ਸੀ ਜੋ ਇਸ ਤਰਾਂ ਹੈ :-

ਹਿੰਦੂ ਸਿਖ ਭਾਈ ਭਾਈ, ਰੂਹ ਇਕ ਤਸਵੀਰਾਂ ਦੋ।
ਜੰਮਣ ਮਰਨ ਦੁਹਾਂ ਦੇ ਸਾਂਝੇ, ਐਪਰ ਹੈਨ ਜ਼ਮੀਰਾਂ ਦੋ।
ਓਂਕਾਰ ਹੈ ਹੱਦ ਦੁਹਾਂ ਦੀ, ਇਕ ਤੱਤ ਨਜ਼ੀਰਾਂ ਦੋ।
ਖਤ ਲਾਈਨ ਵਿਚ ਫਰਕ ਨ ਕੋਈ, ਨੁਕਤਾ ਇਕ ਲਕੀਰਾਂ ਦੋ।
ਸਭਯਤਾ ਤੇ ਕਲਚਰ ਦੋਹਾਂ ਦੀ, ਕਲਮ ਇਕ ਤਹਿਰੀਰਾਂ ਦੋ।
ਮਸਿਆ, ਪੂਰਨਮਾਸ਼ੀ ਸਾਂਝੀ, ਮੰਨਣ ਦੀਆਂ ਤਦਬੀਰਾਂ ਦੋ।
ਸ੍ਰੋਤ ਇਕ ਬਿਜਲੀ ਦੀ "ਆਲਿਮ", ਬਲਬ ਦੀਆਂ ਤਨਵੀਰਾਂ ਦੋ।

ਪੁੱਤਰ, ਜਿਹੜੇ ਸਿਖ ਅਪਣੇ ਆਪ ਨੂੰ ਵਖਰੇ ਮੰਨਦ ਹਨ ਉਨ੍ਹਾਂ ਕੋਲੋਂ ਸਿਰਫ ਇਹ ਪੁੱਛ ਕਿ

## ਤੁਸੀਂ ਆਏ ਕਿਥੋਂ ?
## ਤੁਹਾਡੀ ਪਹਿਲੀ ਨਸਲ ਕਿਹੜੀ ਹੈ ?

ਕਸਤੂਰੀ ਲਾਲ : ਕਿਸੇ ਨਾਲ ਲੜਨਾ ਥੋੜਾ ਹੈ, ਇਹ ਤੇ ਪ੍ਰੇਮ ਪਿਆਰ ਨਾਲੇ ਵੀਚਾਰ ਕਰਨ ਵਾਲੀ ਗੱਲ ਹੈ।
ਅੱਛਾ ਮਾਮੀ ਜੀ, ਮੈਨੂੰ ਇਹ ਦੱਸੋ ਕਿ ਸਿਖ ਹਵਨ ਕਿਉਂ ਨਹੀਂ ਕਰਦੇ ਅਤੇ ਗਊ ਪੂਜਾ ਕਿਉਂ ਨਹੀਂ ਕਰਦੇ ?

ਮਾਮੀ : ਤੈਨੂੰ ਕਿਸ ਆਖਿਆ ਹੈ ਕਿ ਸਿਖ ਹਵਨ ਨਹੀਂ ਕਰਦੇ ?
ਪੁੱਤਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਵਨ ਕਰਨ ਦੇ ਅਨੇਕ ਲਾਭ ਦੱਸੇ ਹਨ ਅਤੇ ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ :-

ਹਮ ਜਧ ਹਵਨ ਜਗ ਕਰਵੈਂ ਹੈਂ
ਖੁਸ਼ ਹੋ ਪਵਨ ਜਲ ਬਹੁ ਬਰਸੈ ਹੈ
ਦੂਰ ਭਿਖ ਨਸੇ, ਅੰਨ ਬਹੁ ਥੈ ਹੈ
ਸੁਕ੍ਰਿਤ ਸਭ ਕਰਨੇ ਲਗ ਜੈ ਹੈ

NO.

DATE

ਪੁੱਤਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੁੱਦ ਆਪ ਹਵਨ ਕੀਤਾ। ਉਨ੍ਹਾਂ ਨੇ ਸੰਮਤ ੧੭੫੪ (1754) ਵਿਚ ਨੈਣਾ ਦੇਵੀ ਦੇ ਅਸਥਾਨ ਤੇ ਹਵਨ ਅਰੰਭਿਆ। ਪੰਡਤ ਕੇਸ਼ੋ ਦਾਸ ਦੇ ਕਹਿਣ ਮੁਤਾਬਕ ਮੰਤਰ ਦਾ ਜਾਪ ਕਰਦੇ ਰਹਿੰਦੇ ਅਤੇ ਅਗਨੀ ਵਿਚ ਅਹੂਤੀ ਪਾਂਦੇ ਰਹਿੰਦੇ। ਹਰ ਰੋਜ਼ ਬੀਰ ਆਸਣ ਸਜਾ ਕੇ ਪੰਜ ਪੰਜ ਪਹਿਰ ਹਵਨ ਕਰਦੇ ਰਹਿੰਦੇ। ਇਸ ਸਮੇਂ ਅਲਪ ਆਹਾਰ ਕਰਦੇ ਅਤੇ ਭੁੰਜੇ ਬਿਰਾਜਦੇ। ਸਾਰੇ ਸਮੇਂ ਬ੍ਰਹਮਚਰਜ ਧਾਰੀ ਰਖਿਆ। ਯੱਗ ਸੰਪੂਰਣ ਹੋਣ ਤੋਂ ਪਹਿਲਾਂ ਬੜਾ ਭੂਚਾਲ ਆਇਆ ਫਿਰ ਬੜਾ ਪਰਕਾਸ਼ ਹੋਇਆ। ਲਗਪਗ ਇਕ ਸਾਲ ਪਿਛੋਂ ਸ਼ਕਤੀ ਮਾਤਾ ਪ੍ਰਗਟ ਹੋਈ। ਸ਼ਕਤੀ ਮਾਤਾ ਗੁਰੂ ਜੀ ਤੇ ਬੜੀ ਪ੍ਰਸੰਨ ਹੋਈ। ਸਤਿਗੁਰੂ ਜੀ ਨੇ ਸ਼ਕਤੀ ਮਾਤਾ ਜੀ ਦੀ ਪ੍ਰਸੰਸਾ ਵਿਚ ਅਨਗਨਿਤ ਛੰਦ ਉਚਾਰੇ। ਸ਼ਕਤੀ ਮਾਤਾ ਨੇ ਪ੍ਰਸੰਨ ਹੋ ਕੇ ਗੁਰੂ ਸਾਹਿਬ ਜੀ ਨੂੰ ਇਕ ਤਲਵਾਰ ਦਿੱਤੀ ਅਤੇ ਫਿਰ ਅਲੋਪ ਹੋ ਗਈ।

ਪੁੱਤਰ ਇਸ ਹਵਨ ਤੇ ਜਿਥੇ ਉਸ ਸਮੇਂ ਦੇ ਲਖਾਂ ਰੁਪੈਆਂ ਦਾ ਖਰਚ ਆਇਆ ਸੀ ਉਥੇ ਪੰਡਤ ਕੇਸ਼ੋ ਦਾਸ ਨੂੰ ਸਵਾ ਲਖ ਰੁਪੈ ਦੱਛਣਾ ਦਿਤੀ ਗਈ ਸੀ।

# ਕਲਿਜੁਗ ਵਿਚ ਇਹ ਹਵਨ ਅਪਣੀ ਮਿਸਾਲ ਆਪ ਹੀ ਹੈ

ਲੈ ਹੋਰ ਸੁਣ, ਪਾਕਿਸਤਾਨ ਬਣਨ ਤੋਂ ਪਹਿਲਾਂ ਦੀ ਗਲ ਹੈ ਕਿ ਅੰਗਰੇਜ਼ੀ ਸਰਕਾਰ ਨੇ ਸੰਨ ੧੯੩੭ (1937) ਵਿਚ ਲਾਹੌਰ (LAHORE) ਵਿਚ ਇਕ ਇੰਨਾ ਵਡਾ ਬੁਚੜਖਾਨਾ ਖੋਲਣ ਦਾ ਐਲਾਨ ਕੀਤਾ ਸੀ ਕਿ ਜਿਸ ਵਿਚ ੧੦੦੦ ਗਊਆਂ ਅਤੇ ਹੋਰ ਪਸ਼ੂ ਰੋਜ਼ ਮਾਰੇ ਜਾਨੇ ਸਨ।

ਇਨ੍ਹਾਂ ਦਿਨਾਂ ਵਿਚ ਹੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਇਕ ਬਹੁਤ ਵਡਾ ਯੱਗ ਹਵਨ ਆਰੰਭ ਕਰਾ ਦਿੱਤਾ ਇਸ ਹਵਨ ਯੱਗ ਦੀ ਸਮਾਪਤੀ ਵਾਲੇ ਦਿਨ ਭਾਵ ੧੮ ਸਤੰਬਰ ਸੰਨ ੧੯੩੭ (੧ ਅਸੂ ਸੰਮਤ ੧੯੯੪) ਨੂੰ ਅੰਗਰੇਜ਼ੀ ਸਰਕਾਰ ਨੇ ਬੁਚੜਖਾਨਾ ਖੋਲਣ ਵਾਲਾ ਫੈਸਲਾ ਵਾਪਸ ਲੈਣ ਦੀ ਘੋਸ਼ਨਾ ਕਰ ਦਿੱਤੀ ਸੀ।

ਪੁੱਤਰ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਕਈ ਸਾਲਾਂ ਤੋਂ ਸਾਲ ਵਿਚ ਤਕਰੀਬਨ ਇਕ ਮਹੀਨਾ ਸ੍ਰੀ ਭੈਣੀ ਸਾਹਿਬ ਜਪ ਪ੍ਰਯੋਗ ਕਰਦੇ ਆ ਰਹੇ ਹਨ। ਜਿੰਨੇ ਦਿਨ ਜਪ ਪ੍ਰਯੋਗ ਹੁੰਦਾ ਹੈ ਉਨੇ ਦਿਨ ਲਗਾਤਾਰ ਹਵਨ ਹੁੰਦਾ ਰਹਿੰਦਾ ਹੈ।

ਕਸਤੂਰੀ ਲਾਲ ਹੋਰ ਸੁਣ, ਨਾਮਧਾਰੀਆਂ ਵਿਚ ਤਾਂ ਹਰ ਵਿਵਾਹ ਤੋਂ ਪਹਿਲਾਂ ਹਵਨ ਕੀਤਾ ਜਾਂਦਾ ਹੈ। ਵਿਵਾਹ ਵਾਲੀ ਜੋੜੀ

NO. ........
DATE ........

ਜਿਥੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਤੋਂ ਪਾਠੀਆਂ ਰਾਹੀਂ ਪੜ੍ਹਿਆ ਜਾ ਰਹਿਆ ਲਾਂਵਾਂ ਦਾ ਪਾਠ ਸੁਣਦੀ ਹੈ ਉਥੇ ਹਰ ਲਾਂਵ ਦੇ ਪਾਠ ਨਾਲ ਹੋ ਰਹੇ ਹਵਨ ਦੀ ਇਕ ਪਰਦਖਣਾ ਕਰਦੀ ਹੈ । ਚਾਰ ਲਾਂਵਾਂ ਦੇ ਪਾਠ ਨਾਲ ਚਾਰ ਪਰਦਖਣਾਂ ਕਰਦੀ ਹੈ ਪੁੱਤਰ, ਹਵਨ ਤਾਂ ਸਾਡੇ ਵਿਚ ਆਮ ਹੁੰਦੇ ਰਹਿੰਦੇ ਹਨ ।

ਕਸਤੂਰੀ ਲਾਲ : ਮਾਮੀ ਜੀ, ਸਿਖਾਂ ਦਾ ਗਊ ਪੂਜਾ ਬਾਰੇ ਕੀ ਵਿਚਾਰ ਹੈ ?

ਮਾਮੀ : ਪੁੱਤਰ, ਸਿਖਾਂ ਵਿਚ ਗਊ ਨੂੰ ਮੱਥਾ ਤਾਂ ਨਹੀਂ ਟੇਕਦੇ ਪਰ ਗਊ ਦੇ ਗੁਣਾਂ ਕਰਕੇ ਗਊ ਦੀ ਸੇਵਾ ਅਤੇ ਰਖਿਆ ਕਰਨੀ ਆਪਣਾ ਧਰਮ ਸਮਝਦੇ ਹਨ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਾਂ ਇਸ ਤਰ੍ਹਾਂ ਲਿਖਦੇ ਹਨ

**ਯਹੀ ਬੇਨਤੀ ਖਾਸ ਹਮਰੀ ਸੁਣੀਜੈ ।**
**ਅਸੁਰ ਮਾਰ ਕਰ ਰੱਛ ਗਊਅਨ ਕਰੀਜੈ ।**

ਅਤੇ ਇਕ ਥਾਂ ਇਹ ਵੀ ਲਿਖਦੇ ਹਨ

**ਯਹੀ ਦੇਹਿ ਆਗਿਆ ਤੁਰਕਨ ਗਹਿ ਖਪਾਊਂ ।**
**ਗਊ ਘਾਤ ਕਾ ਦੋਖ ਜਗ ਸਿਉ ਮਿਟਾਊਂ ।**

ਪੁੱਤਰ, ਤੂੰ ਇਥੋਂ ਹੀ ਸਮਝ ਲੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗਊ ਦੀ ਕਿੰਨੀ ਕਦਰ ਕਰਦੇ ਸਨ ? ਇਤਿਹਾਸ ਵਿਚ ਲਿਖਿਆ ਹੈ ਕਿ ਇਕ ਵੇਰ ਪਹਾੜੀ ਰਾਜਿਆਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ੍ਰੀ ਅਨੰਦ ਪੁਰ ਤੋਂ ਕੱਢਣ ਦਾ ਬੜਾ ਜੋਰ ਲਾਇਆ ਸੀ ਪਰ ਇੰਨੀ ਚੋਖੀ ਫੌਜ ਦੇ ਹੁੰਦਿਆਂ ਵੀ ਉਹ ਕਾਮਯਾਬ ਨ ਹੋ ਸਕੇ ਅਖੀਰ ਇਕ ਰਾਤ ਹਨੇਰੇ ਵਿਚ ਇਕ ਆਟੇ ਦੀ ਗਊ ਬਣਾ ਕੇ ਕਿਲੇ ਦੇ ਦਰਵਾਜੇ ਅਗੇ ਖੜੀ ਕਰ ਦਿੱਤੀ ਅਤੇ ਨਾਲ ਹੀ ਇਕ ਚਿੱਠੀ ਰੱਖ ਦਿੱਤੀ ਜਿਸ ਵਿਚ ਲਿਖਿਆ ਸੀ ਕਿ ਗੁਰੂ ਜੀਓ ! ਤੁਹਾਨੂੰ ਇਸ ਗਊ ਦੀ ਸੌਂਹ ਹੈ ਕਿ ਤੁਸੀਂ ਇਕ ਵੇਰ ਅਨੰਦ ਪੁਰ ਛੱਡ ਜਾਵੋ ਕੁਝ ਸਮੇਂ ਉਪ੍ਰੰਤ ਫਿਰ ਭਾਵੇਂ ਆ ਜਾਇਆ ਜੇ । ਸਵੇਰੇ ਜਦੋਂ ਸਿੱਖਾਂ ਨੇ ਆਟੇ ਦੀ ਖੜੀ ਹੋਈ ਗਊ ਅਤੇ ਇਕ ਚਿੱਠੀ ਵੇਖੀ ਤਾਂ ਝਟ ਗੁਰੂ ਜੀ ਨੂੰ ਜਾ ਦੱਸਿਆ । ਜਦੋਂ ਗੁਰੂ ਜੀ ਨੇ ਚਿੱਠੀ ਪੜ੍ਹੀ ਤਾਂ ਉਸੇ ਵਕਤ ਅਨੰਦ ਪੁਰ ਖਾਲੀ ਕਰਨ ਦਾ ਹੁਕਮ ਦੇ ਦਿੱਤਾ । ਸਿੱਖਾਂ ਦੇ ਪੁੱਛਣ ਤੇ ਆਪ ਜੀ ਨੇ ਫੁਰਮਾਇਆ ਕਿ ਵੈਰੀ ਇਕ ਤਰ੍ਹਾਂ ਹਾਰ ਮੰਨ ਕੇ ਗਊ ਦਾ ਵਾਸਤਾ ਪਾ ਕੇ ਅਨੰਦ ਪੁਰ ਖਾਲੀ ਕਰਨ ਵਾਸਤੇ ਮਿੰਨਤਾਂ ਕਰਦੇ ਹਨ, ਅਸੀਂ ਖੱਤ੍ਰੀ ਹੋ ਕੇ ਜੇ ਗਊ ਦੀ ਸੌਂਹ ਨ ਮੰਨੀਏ ਤਾਂ ਹੋਰ ਕੌਣ ਮੰਨੇਗਾ ?

ਪੁੱਤਰ, ਭਾਵੇਂ ਗੁਰੂ ਜੀ ਜਾਣਦੇ ਸਨ ਕਿ ਇਹ ਇਕ ਛਲ ਹੈ ਪਰ ਫਿਰ ਵੀ ਗਊ ਦੀ ਸੌਂਹ ਤੇ ਉਸੇ ਵਕਤ ਅਨੰਦ ਪੁਰ ਖਾਲੀ ਕਰ ਦਿੱਤਾ ਸੀ

ਪੁੱਤਰ, ਗਊ ਦੀ ਸੇਵਾ ਕਰਨੀ ਜਾਂ ਰਖਿਆ ਕਰਨੀ ਕਿਸੇ ਦੇ ਸਿਰ ਅਹਿਸਾਨ ਥੋੜਾ ਹੈ, ਸਗੋਂ ਗਊ ਦੇ ਗੁਣਾਂ ਕਰ ਕੇ ਸਾਰੇ ਸਮਾਜ ਦਾ ਫਰਜ਼ ਬਣਦਾ ਹੈ ਕਿ ਇਸ ਦੀ ਸੇਵਾ ਕੀਤੀ ਜਾਏ ਅਤੇ ਰੱਖਿਆ ਕੀਤੀ ਜਾਏ ਭਾਵ ਬੁਚੜਾਂ ਤੋਂ ਬਚਾਇਆ ਜਾਏ । ਵੇਖ ਇਕ ਕਵੀ ਸ੍ਰੀ ਜਗਿੰਦਰ ਸਿੰਘ ਜੀ ਨੇ ਗਊ ਦੀ ਸਮਾਜ ਵਾਸਤੇ ਸੇਵਾ ਕਰਨੀ ਕੈਸੇ ਸੁਹਣੇ ਢੰਗ ਨਾਲ ਲਿਖੀ ਹੈ

ਖਾਏ ਘਾਹ ਤੇ ਦਏ ਅਥਾਹ ਅੰਮ੍ਰਿਤ, ਹਦੋਂ ਵਧ ਕੁਰਬਾਨੀ ਹੈ ਗਾਂ ਕਰਦੀ ।
ਕਰੇ ਸੇਵਾ ਇਹ ਰੋਗੀ ਤੇ ਬੁਢਿਆਂ ਦੀ, ਸੇਵਾ ਬਚੇ ਦੀ ਜਿਸ ਤਰਾਂ ਮਾਂ ਕਰਦੀ ।
ਅੰਮ੍ਰਿਤ ਦੁਧ ਦੇ, ਪਾਲਦੀ ਉਮਰ ਸਾਰੀ, ਪਾਲਾ ਧੁਪ ਸਹਿ ਭੁਖ, ਨਹੀ ਨਾਂਹ ਕਰਦੀ ।
ਪੁਤ ਇਹਦੇ ਖਰਾਸ ਖੂਹ ਵਗਣ ਗਡੇ, ਭਲਾ ਦਸੋ, ਇਹ ਕਿਹੜਾ ਗੁਨਾਹ ਕਰਦੀ ।
ਦਏ ਜਾਨ ਸੰਤਾਨ ਇਹ ਦੇਸ ਖਾਤਰ, ਬੰਜਰ ਪੁਟਦਾ ਏਸ ਦਾ ਲਾਲ ਸੁਹਣਾ ।
ਅੰਨ ਧਨ ਇਹ ਅਸਾਂ ਲਈ ਕਰੇ ਪੈਦਾ, ਗਊ ਬਾਝ ਨਹੀ ਦੇਸ਼ ਖੁਸ਼ਾਲ ਹੋਣਾ ।

ਗਊ ਦੇ ਗੁਣਾਂ ਕਰਕੇ ਹੀ ਕਹਿਆ ਜਾਂਦਾ ਹੈ

**ਗਊ ਚੌਦਵਾਂ ਰਤਨ ਹੈ, ਕਾਮ ਧੇਨ ਤਿਹ ਨਾਮ ।**
**ਪੂਜਨ ਸਭ ਅਵਤਾਰ ਤਿਹ, ਕਰ ਕੇ ਮਾਤ ਸਮਾਨ ।**

ਜਿਥੇ ਦੁਆਪਰ ਜੁਗ ਦੇ ਅਵਤਾਰ, ਸ੍ਰੀ ਕ੍ਰਿਸ਼ਨ ਚੰਦਰ ਜੀ ਮਹਾਰਾਜ ਗਊਆਂ ਦੀ ਸੇਵਾ ਕਰਦੇ ਸਨ, ਉਥੇ ਕਲਿਜੁਗ ਦੇ ਅਵਤਾਰ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਜਾਨਸ਼ੀਨ, ਸਾਰੇ ਸਤਿਗੁਰੂ ਜੀ, ਗਊ ਸੇਵਾ ਅਤੇ ਗਊ ਰਖਿਆ ਵਾਸਤੇ ਉਦਮ ਕਰਦੇ ਆ ਰਹੇ ਹਨ । ਇਸਲਾਮੀ ਰਾਜ ਸਮੇਂ ਜਦੋਂ ਮੁਸਲਮਾਨ ਗਊ ਬਧ ਕਰਦੇ ਸਨ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਡੰਕੇ ਦੀ ਚੋਟ ਨਾਲ ਇਹ ਸ਼ਬਦ ਉਚਾਰੇ ਸਨ

**ਗਊ ਘਾਤ ਕਾ ਦੋਖ ਜਗ ਸਿਉ ਮਿਟਾਊਂ**

ਇਸਲਾਮੀ ਰਾਜ ਪਿਛੋਂ ਜਦੋਂ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦਾ ਰਾਜ ਕਾਇਮ ਹੋਇਆ ਸੀ ਤਾਂ ਉਸ ਨੇ ਗਊ ਬਧ ਕਰਨ ਵਾਲੇ ਵਾਸਤੇ ਮੌਤ ਦੀ ਸਜ਼ਾ ਰਖੀ ਸੀ

*The penality for killing kine was death*

ਸੰਨ ੧੮੩੯ (1839) ਵਿਚ ਮਹਾਰਾਜਾ ਰਣਜੀਤ ਸਿੰਘ ਦੇ ਚੜ੍ਹਾਈ ਕਰਨ ਪਿਛੋਂ ਸਿਖਾਂ ਦੀ ਆਪਣੀ ਫੁੱਟ ਕਾਰਨ ਪੰਜਾਬ ਅੰਗਰੇਜ਼ਾਂ ਦੇ ਕਬਜ਼ੇ ਵਿਚ ਚਲਾ ਗਿਆ ਸੀ । ਅੰਗਰੇਜ਼ਾਂ ਨੇ (Divide & Rule) ਪਾੜੋ ਤੇ ਰਾਜ ਕਰੋ ਦੀ ਪਾਲਸੀ ਤੇ ਅਮਲ

ਕਰਦਿਆਂ ਮੁਸਲਮਾਨਾਂ ਨੂੰ ਉਕਸਾ ਕੇ ਪੰਜਾਬ ਵਿਚ ਕਈ ਥਾਂਵਾਂ ਤੇ ਗਊ ਬਧ ਕਰਨ ਲਈ ਬੁਚੜ ਖਾਨੇ ਖੋਲ੍ਹ ਦਿੱਤੇ ਸਨ। ਹਿੰਦੂਆਂ ਨੇ ਭਾਵੇਂ ਅਰਜ਼ੀਆਂ ਦਿੱਤੀਆਂ ਸਨ ਪਰ ਅੰਗਰੇਜ਼ਾਂ ਦਾ ਮੁਸਲਮਾਨਾਂ ਦੇ ਪੱਖੀ ਹੋਣ ਕਾਰਨ, ਹਿੰਦੂਆਂ ਦਾ ਕੋਈ ਚਾਰਾ ਨਹੀਂ ਸੀ ਚਲਦਾ

ਦੇਖਿ ਦੇਖਿ ਹਿੰਦੂ ਸਭ ਹੋਹਿਂ ਦੁਖਜਾਰ ਭਾਰੇ
ਚਾਰਾ ਜੋਰ, ਸਰਕਾਰ ਸੰਗ, ਕੋਉ ਨ ਬਨੇ (ਗਿਆਨੀ ਗਿਆਨ ਸਿੰਘ ਜੀ)

ਹੋਰ ਕੋਈ ਚਾਰਾ ਨ ਚਲਦਾ ਵੇਖਕੇ ਨਾਮਧਾਰੀ ਸਿੰਘਾਂ ਨੇ ਅੰਮ੍ਰਿਤਸਰ ਦੇ ਬੁਚੜ ਖਾਨੇ ਤੇ ਹਮਲਾ ਕਰਕੇ ਬੁਚੜਾਂ ਨੂੰ ਮਾਰ ਦਿੱਤਾ ਅਤੇ ਕਤਲ ਹੋਣ ਵਾਲੀਆਂ ਗਊਆਂ ਨੂੰ ਬੁਚੜ ਖਾਨੇ ਤੋਂ ਬਾਹਰ ਕੱਢ ਦਿੱਤਾ। ਪੋਲੀਸ (Police) ਨੇ ਅਪਣਾ ਪੂਰਾ ਜੋਰ ਲਾਇਆ ਪਰ ਅਸਲ ਦੋਸ਼ੀਆਂ ਦਾ ਪਤਾ ਨ ਲਗਾ ਸਕਿਆ। ਅੰਗਰੇਜ਼ੀ ਸਰਕਾਰ ਨੇ ਅਪਣੀ ਤੌਹੀਨ ਸਮਝਦਿਆਂ ਅਤੇ ਸਰਕਾਰੀ ਦਬਦਬੇ ਨੂੰ ਕਾਇਮ ਰਖਦਿਆਂ ੧੨ ਬੇਦੋਸ਼ੀਆਂ ਨੂੰ ਹੀ ਗਿਰਫਤਾਰ ਕਰ ਲਿਆ। ਇਨ੍ਹਾਂ ਬੇਦੋਸ਼ੀਆਂ ਨੂੰ, ਝੂਠਾ ਮੁਕਦਮਾ ਚਲਾ ਕੇ ਅਤੇ ਝੂਠੀਆਂ ਗਵਾਹੀਆਂ ਭੁਗਤਾ ਕੇ, ਫਾਂਸੀ ਦਾ ਹੁਕਮ ਸੁਣਾਇਆ ਗਿਆ।

ਫਾਂਸੀ ਦੀ ਤਾਰੀਕ ਆਉਣ ਤੋਂ ਪਹਿਲਾਂ ਹੀ ਅਸਲੀ ਨਾਮਧਾਰੀ ਦੋਸ਼ੀਆਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ, ਆਪ ਕਚਹਿਰੀ ਵਿਚ ਹਾਜ਼ਰ ਹੋ ਕੇ, ਅੰਗਰੇਜ਼ੀ ਸਰਕਾਰ ਦੇ ਇਨਸਾਫ ਦਾ ਪੋਲ ਖੋਲ੍ਹ ਕੇ ਉਨ੍ਹਾਂ ੧੨ ਬੇਦੋਸ਼ੀਆਂ ਨੂੰ ਛੁਡਾ ਦਿੱਤਾ ਅਤੇ ਆਪ ਫਾਂਸੀਆਂ ਤੇ ਲਟਕੇ।

ਕਸਤੂਰੀ ਲਾਲ : ਵਾਹ ਭਾਈ ਵਾਹ! ਆਫਰੀਨ ਹੈ ਇਨ੍ਹਾਂ ਸੂਰਮਿਆਂ ਨੂੰ। ਜਿਨ੍ਹਾਂ ਅੰਗਰੇਜ਼ੀ ਸਰਕਾਰ ਦੀ ਪਰਵਾਹ ਨ ਕਰਦਿਆਂ ਬੁਚੜਖਾਨੇ ਤੇ ਹਮਲਾ ਕਰਕੇ ਗਊਆਂ ਨੂੰ ਛੁਡਾਇਆ ਅਤੇ ਬੁਚੜਾਂ ਨੂੰ ਮਾਰਿਆ ਅਤੇ ਕਮਾਲ ਦੀ ਗਲ ਇਹ ਹੈ ਕਿ ਫੜੇ ਹੋਏ ਬੇਦੋਸ਼ੀਆਂ ਨੂੰ ਛੁਡਾ ਕੇ ਆਪ ਫਾਂਸੀਆਂ ਤੇ ਲਟਕੇ।

ਮਾਮੀ : ਪੁੱਤਰ ਇਸੇ ਤਰ੍ਹਾਂ ਰਾਏਕੋਟ ਦੇ ਬੁਚੜਖਾਨੇ ਤੇ ਵੀ ਕੂਕੇ ਨਾਮਧਾਰੀ ਸਿੱਖਾਂ ਨੇ ਹਮਲਾ ਕੀਤਾ ਅਤੇ ਗਊਆਂ ਨੂੰ ਛੁਡਾ ਕੇ ਆਪ ਫਾਂਸੀਆਂ ਤੇ ਲਟਕੇ।

ਕਸਤੂਰੀ ਲਾਲ : ਮਾਮੀ ਜੀ, ਫਿਰ ਤੇ ਇਹ ਨਾਮਧਾਰੀ ਸੱਚੇ ਗਊ ਭਗਤ ਨਿਕਲੇ।

ਮਾਮੀ : ਪੁੱਤਰ, ਤੂੰ ਆਪਣੇ ਆਪ ਨੂੰ ਬੜਾ ਗਊ ਭਗਤ ਸਮਝੀ ਬੈਠਾ ਹੈਂ। ਦਸ ਗਊ ਵਾਸਤੇ ਕੀ ਕੁਰਬਾਨੀ ਕੀਤੀ ਹਈ? ਨਿਰੀਆਂ ਗਲਾਂ ਹੀ ਕਰਦਾ ਹੈਂ। ਲੈ ਹੋਰ ਸੁਣ।

ਕਸਤੂਰੀ ਲਾਲ : ਸੁਣਾਓ, ਮਾਮੀ ਜੀ ਜ਼ਰੂਰ ਸੁਣਾਓ।

ਮਾਮੀ : ਪੁੱਤਰ, ਅੰਗਰੇਜ਼ੀ ਰਾਜ ਵਿਚ, ਮਲੇਰ ਕੋਟਲੇ, ਅੰਗਰੇਜ਼ਾਂ ਦੀ ਸ਼ਹਿ ਤੇ ਭੂਤੇ ਹੋਏ ਮੁਸਲਮਾਨ ਗਊਆਂ ਬੜੀਆਂ ਮਾਰਦੇ ਸਨ। ਅਪਣੇ ਆਪਨੂੰ ਵੱਡੇ ਗਊ ਭਗਤ ਕਹਿਲਾਉਣ ਵਾਲੇ ਹਿੰਦੂ ਤਾਂ ਚੁਪ ਕਰ ਰਹੇ ਪਰ ਇਕ ਸਉ

NO. ............
DATE ............

ਤੋਂ ਉੱਤੇ ਨਾਮਧਾਰੀਆਂ ਦੇ ਇਕ ਜਥੇ ਨੇ, ਅੰਗਰੇਜ਼ੀ ਸਰਕਾਰ ਦੀ ਪਰਵਾਹ ਕਰਦਿਆਂ ਹੋਇਆਂ, ਮਲੇਰ ਕੋਟਲੇ ਉੱਤੇ ਹਮਲਾ ਕਰਕੇ ਬੁਚੜਾਂ ਨੂੰ ਮਾਰ ਦਿੱਤਾ ਅਤੇ ਬਾਕੀ ਦਿਆਂ ਮੁਸਲਮਾਨਾਂ ਨੂੰ ਭਜਾ ਦਿੱਤਾ। ਇਹ ਸੂਰਬੀਰ ਤੋਪਾਂ ਅਗੇ ਖਲਿਆਰ ਕੇ ਸ਼ਹੀਦ ਤਾਂ ਭਾਵੇਂ ਕੀਤੇ ਗਏ ਸਨ ਪਰ ਇਨ੍ਹਾਂ ਨੇ ਅੰਗਰੇਜ਼ੀ ਸਰਕਾਰ ਨੂੰ ਇਹ ਅਹਿਸਾਸ ਜ਼ਰੂਰ ਕਰਾ ਦਿੱਤਾ ਕਿ ਅਸੀਂ ਗਊਬਧ ਸਹਾਰ ਨਹੀਂ ਸਕਦੇ। ਪੁੱਤਰ, ਇਹ ਸੂਰਬੀਰ ਤਾਂ ਇਹ ਵੀ ਨਾਹਰਾ ਲਾਉਂਦੇ ਸਨ ਕਿ ਅਸੀਂ ਅੰਗਰੇਜ਼ੀ ਰਾਜ ਨਹੀਂ ਰਹਿਣ ਦੇਣਾ।

ਕਸਤੂਰੀ ਲਾਲ : ਵਾਹ ਭਾਈ ਵਾਹ! ਇਨ੍ਹਾਂ ਸੂਰਮਿਆਂ ਨੇ ਤਾਂ ਕਮਾਲ ਹੀ ਕਰ ਵਿਖਾਈ ਹੈ। ਇਕ ਪਾਸੇ ਗਊਬਧ ਦੇ ਖ਼ਿਲਾਫ਼ ਆਵਾਜ਼ ਉਠਾਈ ਹੈ ਅਤੇ ਦੂਜੇ ਪਾਸੇ ਆਜ਼ਾਦੀ ਦਾ ਨਾਹਰਾ ਵੀ ਲਾ ਦਿੱਤਾ ਹੈ।

ਮਾਮੀ ਜੀ, ਇਤਿਹਾਸ ਦੇ ਇਨ੍ਹਾਂ ਛੁਪੇ ਹੋਏ ਹੀਰਿਆਂ ਦੀ ਸਾਖੀ ਸੁਣ ਕੇ ਮੈਨੂੰ ਯਕੀਨ ਹੋ ਗਿਆ ਕਿ ਸਿਖ ਤਾਂ ਪੂਰੇ ਪੂਰੇ ਗਊ ਭਗਤ ਹਨ। ਇਹ ਕਹਿਣੀ ਵਾਲੇ ਨਹੀਂ ਸਗੋਂ ਕਰਨੀ ਵਾਲੇ ਹਨ।

ਅੱਛਾ ਮਾਮੀ ਜੀ, ਮੇਰੀ ਇਕ ਹੋਰ ਸ਼ੰਕਾ ਨਿਵਿਰਤ ਕਰੋ।

ਮਾਮੀ : ਕਿਹੜੀ ਸ਼ੰਕਾ ?

ਕਸਤੂਰੀ ਲਾਲ : ਸਿਖ, ਸ੍ਰੀ ਰਾਮ ਚੰਦ੍ਰ ਜੀ ਮਹਾਰਾਜ ਅਤੇ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਮਹਾਰਾਜ ਜੀ ਨੂੰ ਕਿਉਂ ਨਹੀਂ ਮੰਨਦੇ ?

ਮਾਮੀ : ਪੁੱਤਰ ਤੂੰ ਕੋਈ ਨ ਕੋਈ ਨਵੀਂ ਗਲ ਹੀ ਕਰ ਦੇਂਦਾ ਹੈਂ। ਮੈਂ ਤੈਨੂੰ ਦੱਸਿਆ ਹੈ ਕਿ ਸਿਖ ਪੰਥ, ਹਿੰਦੂ ਧਰਮ ਦਾ ਇਕ ਫ਼ਿਰਕਾ ਹੈ। ਜਦ ਸਮੁੱਚਾ ਹਿੰਦੂ ਧਰਮ, ਸ੍ਰੀ ਰਾਮ ਚੰਦ੍ਰ ਜੀ ਅਤੇ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਨੂੰ ਮੰਨਦਾ ਹੈ ਤਾਂ ਸਮਝ ਲਉ ਕਿ ਹਿੰਦੂ ਧਰਮ (Caste) ਦੇ ਸਾਰੇ ਫ਼ਿਰਕੇ (Sub Caste) ਇਨ੍ਹਾਂ ਨੂੰ ਮੰਨਦੇ ਹਨ।
ਪੁੱਤਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚ ਇਨ੍ਹਾਂ ਅਵਤਾਰਾਂ ਦੀ ਕਥਾ ਬੜੀ ਵਿਸਤਾਰ ਵਿਚ, ਕਵਿਤਾ ਵਿਚ ਲਿਖੀ ਹੈ। ਸ੍ਰੀ ਰਾਮ ਚੰਦ੍ਰ ਜੀ ਦੀ ਸਾਰੀ ਕਥਾ ਲਿਖ ਕੇ ਅਖੀਰ ਤੇ ਲਿਖਿਆ ਹੈ

ਦੋਹਰਾ

**ਰਾਮ ਕਥਾ ਜੁਗ ਜੁਗ ਅਟਲ**
**ਸਭ ਕੋਊ ਭਾਖਤ ਨੇਤ ॥**
(ਕੋਈ)
**ਸੁਰਗ ਬਾਸੁ ਰਘੁਬਰ ਕਰਾ**
**ਸਗਰੀ ਪੁਰੀ ਸਮੇਤ ॥**

NO. ..........

DATE ..........

ਚੌਪਈ

ਜੋ ਇਹ ਕਥਾ ਸੁਨੈ ਅਰੁ ਗਾਵੈ ।

ਦੂਖ ਪਾਪ ਤਿਹ ਨਿਕਟਿ ਨ ਆਵੈ ॥

ਬਿਸਨ ਭਗਤਿ ਕੀ ਏ ਫਲ ਹੋਈ ।

ਆਧਿ ਬਿਆਧਿ ਛ੍ਵੈ ਸਕੈ ਨ ਕੋਈ ॥

ਇਸੇ ਤਰ੍ਹਾਂ ਸ੍ਰੀ ਕ੍ਰਿਸ਼ਨ ਚੰਦ੍ਰ ਮਹਾਰਾਜ ਜੀ ਦੀ ਕਥਾ ਦੇ ਅਖੀਰ ਤੇ ਇਹ ਲਿਖਿਆ ਹੈ

ਜੋ ਉਪਮਾ ਬ੍ਰਿਜ ਨਾਥ ਕੀ ਗਾਇ ਹੈ, ਅਉਰ ਕਬਿੱਤਨ ਬੀਚ ਕਰੈਂਗੇ ।

ਪਾਪਨ ਕੀ ਤੇ ਉ ਪਾਵਕ ਮੈ, ਕਬਿ ਸ੍ਯਾਮ ਭਨੈ ਕਬਹੂੰ ਨ ਜਰੈਂਗੇ ॥

ਚਿੰਤ ਸਭੈ ਮਿਟ ਹੈ ਜੁ ਰਹੀ ਛਿਨ ਮੈਂ, ਤਿਨ ਕੇ ਅਘ ਬ੍ਰਿੰਦ ਟਰੈਂਗੇ ।

ਜੇ ਨਰ ਸ੍ਯਾਮ ਜੂ ਕੇ ਪਰਸੇ ਪਗ, ਤੇ ਨਰ ਫੇਰ ਨ ਦੇਹ ਧਰੈਂਗੇ ॥

ਪੁੱਤਰ, ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਬਾਰੇ ਇਸ ਤਰ੍ਹਾਂ ਲਿਖਿਆ ਹੈ:

ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ ॥

ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥

ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥

ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥

ਬੇਨੁ ਬਜਾਵੈ ਗੋਧਨੁ ਚਰੈ ॥

ਨਾਮੇ ਕਾ ਸੁਆਮੀ ਆਨਦ ਕਰੈ ॥੪॥

ਕਸਤੂਰੀ ਲਾਲ: ਬਸ, ਬਸ, ਮਾਮੀ ਜੀ, ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਸ੍ਰੀ ਰਾਮ ਚੰਦ੍ਰ ਜੀ ਅਤੇ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਬਾਰੇ ਇਸ ਤਰ੍ਹਾਂ ਲਿਖਦੇ ਹਨ ਤਾਂ ਸਮਝੋ ਕਿ ਉਨ੍ਹਾਂ ਨੇ ਆਪਣੇ ਸਿੱਖਾਂ ਸੇਵਕਾਂ ਨੂੰ ਰਾਮਾਇਣ ਅਤੇ ਮਹਾਭਾਰਤ ਪੜ੍ਹਨ ਤੋਂ ਮਨ੍ਹਾਂ

NO. ............
DATE ............

ਚੌਪਈ

ਜੋ ਇਹ ਕਥਾ ਸੁਨੈ ਅਰੁ ਗਾਵੈ ।
ਦੂਖ ਪਾਪ ਤਿਹ ਨਿਕਟਿ ਨ ਆਵੈ ॥
ਬਿਸਨ ਭਗਤਿ ਕੀ ਏ ਫਲ ਹੋਈ ।
ਆਧਿ ਬਿਆਧਿ ਛ੍ਵੈ ਸਕੈ ਨ ਕੋਈ ॥

ਇਸੇ ਤਰ੍ਹਾਂ ਸ੍ਰੀ ਕ੍ਰਿਸ਼ਨ ਚੰਦ੍ਰ ਮਹਾਰਾਜ ਜੀ ਦੀ ਕਥਾ ਦੇ ਅਖੀਰ ਤੇ ਇਹ ਲਿਖਿਆ ਹੈ

ਜੋ ਉਪਮਾ ਬ੍ਰਿਜ ਨਾਥ ਕੀ ਗਾਇ ਹੈ, ਅਉਰ ਕਬਿੱਤਨ ਬੀਚ ਕਰੈਂਗੇ ।
ਪਾਪਨ ਕੀ ਤੇਊ ਪਾਵਕ ਮੈਂ, ਕਬਿ ਸ੍ਯਾਮ ਭਨੈ ਕਬਹੂ ਨ ਜਰੈਂਗੇ ॥
ਚਿੰਤ ਸਭੈ ਮਿਟ ਹੈ ਜੁ ਰਹੀ ਛਿਨ ਮੈਂ, ਤਿਨ ਕੇ ਅਘ ਬਿੰਦ ਟਰੈਂਗੇ ।
ਜੇ ਨਰ ਸ੍ਯਾਮ ਜੂ ਕੇ ਪਰਸੇ ਪਗ, ਤੇ ਨਰ ਫੇਰ ਨ ਦੇਹ ਧਰੈਂਗੇ ॥

ਪੁੱਤਰ; ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ 'ਸ੍ਰੀ ਕ੍ਰਿਸ਼ਨ ਚੰਦ੍ਰ ਜੀ ਬਾਰੇ ਇਸ ਤਰ੍ਹਾਂ ਲਿਖਿਆ ਹੈ।

ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ ॥
ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥
ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥
ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥
ਬੇਨੁ ਬਜਾਵੈ ਗੋਧਨੁ ਚਰੈ ॥
ਨਾਮੇ ਕਾ ਸੁਆਮੀ ਆਨਦ ਕਰੈ ॥੪॥

ਕਸਤੂਰੀ ਲਾਲ : ਬਸ, ਬਸ, ਮਾਮੀ ਜੀ, ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਸ੍ਰੀ ਰਾਮ ਚੰਦ੍ਰ ਜੀ ਅਤੇ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਬਾਰੇ 'ਇਸ ਤਰ੍ਹਾਂ ਲਿਖਦੇ ਹਨ ਤਾਂ ਸਮਝੋ ਕਿ ਉਨ੍ਹਾਂ ਨੇ ਆਪਣੇ 'ਸਿਖਾਂ ਸੇਵਕਾਂ ਨੂੰ ਰਾਮਾਇਣ ਅਤੇ ਮਹਾਭਾਰਤ ਪੜ੍ਹਨ ਤੋਂ ਮਨ੍ਹਾਂ

NO. ..........

DATE ..........

ਨਹੀ ਕੀਤਾ ਸਗੋਂ ਇਨ੍ਹਾਂ ਦਾ ਪੜ੍ਹਨਾ ਕਲਿਆਣ ਕਾਰੀ ਹੀ ਦੱਸਿਆ ਹੈ । ਹੋਰ ਜੇ ਕੋਈ ਸਿੱਖ ਇਨ੍ਹਾਂ ਨੂੰ ਨ ਮੰਨਣ ਦਾ ਪਰਚਾਰ ਕਰਦਾ ਹੈ ਤਾਂ ਮਨਮਤ ਹੀ ਕਰਦਾ ਹੈ ।

ਮਾਮੀ : ਪੁੱਤਰ ਵੇਖ, ਰਾਮਾਇਣ ਵਿਚੋਂ ਕਿੰਨੀਆਂ ਸਿਖਿਆਵਾਂ ਮਿਲਦੀਆਂ ਹਨ ਜਿਵੇਂ ਕਿ ਸ੍ਰੀ ਰਾਮ ਚੰਦ੍ਰ ਜੀ ਦਾ ਮਾਤਾ ਪਿਤਾ ਜੀ ਦਾ ਆਗਿਆਕਾਰ ਹੋਣਾ। ਸ੍ਰੀ ਲਛਮਣ ਜੀ ਦਾ ਅਪਨੇ ਵਡੇ ਭਰਾ ਭਰਜਾਈ ਦੀ ਸੇਵਾ ਕਰਨ ਵਾਸਤੇ ਸ੍ਰੀ ਰਾਮ ਚੰਦ੍ਰ ਜੀ ਨਾਲ ਬਨਬਾਸ ਜਾਣਾ । ਮਾਤਾ ਸੀਤਾ ਜੀ ਦਾ ਅਤਿ ਸੰਕਟ ਸਮੇਂ ਵੀ ਪਤੀ ਬ੍ਰਤ ਧਰਮ ਕਾਇਮ ਰਖਣ, ਸ੍ਰੀ ਭਰਤ ਜੀ ਦਾ ਅਪਨੇ ਵਡੇ ਭਰਾ ਦੇ ਬਨਬਾਸ ਜਾਣ ਦੇ ਪਿਛੋਂ ਵੀ ਤਖ਼ਤ 'ਤੇ ਨ ਬਹਿਣ ਸਗੋਂ ਸ੍ਰੀ ਰਾਮ ਚੰਦ੍ਰ ਜੀ ਦੇ ਪਊਏ (ਖੜਾਵਾਂ) ਤਖ਼ਤ ਉਤੇ ਬੜੇ ਆਦਰ ਸਹਿਤ ਰਖਣੇ, ਭਰਤ ਜੀ ਦਾ ਅਪਨੇ ਵਡੇ ਭਰਾ ਦੀ ਬਰਾਬਰੀ ਨ ਕਰਦਿਆ ਹੋਇਆਂ ਧਰਤੀ ਤੋਂ ਵੀ ਨੀਵਾਂ ਗਾੜ੍ਹਾ ਖੋਦ ਕੇ ਬਿਰਾਜਨ । ਸ੍ਰੀ ਹਨੂਮਾਨ ਜੀ ਦੀ ਸੇਵਾ ਕਰਨੀ ਇਤਿਆਦਿ ।

ਕਸਤੂਰੀ ਲਾਲ : ਮਾਮੀ ਜੀ, ਸੱਚ ਮੁੱਚ ਬਹੁਤ ਸਿਖਿਆਂਵਾਂ ਮਿਲਦੀਆਂ ਹਨ ।

ਮਾਮੀ : ਪੁੱਤਰ, ਹੁਣ ਮੈਂ ਤੈਨੂੰ ਗਿਆਨ ਦੀ ਇਕ ਹੋਰ ਗਲ ਦਸਦੀ ਹਾਂ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਮਹਾਰਾਜ ਜੀ ਨੇ ਲਿਖਿਆ ਹੈ

**ਯਦਾ ਯਦਾਹਿ ਧਰਮਸਯ ਗਲਾਨਿਰਭਵਤਿ ਭਾਰਤ ।**

**ਅਭਯਤ ਥਾਨਮ ਧਰਮਸਯ ਤਦਾਤਮਾਨਿ** ਸ੍ਰਿਜਾਮਜਹਮ ।

ਭਾਵ ਇਹ ਹੈ ਜਦੋਂ ਜਦੋਂ ਵੀ ਧਰਮ ਦੀ ਹਾਨੀ ਹੁੰਦੀ ਹੈ ਅਤੇ ਅਧਰਮ ਦਾ ਵਾਧਾ ਹੁੰਦਾ ਹੈ ਉਦੋਂ ਉਦੋਂ ਹੀ ਮੈਂ ਕੋਈ ਨ ਕੋਈ ਸਰੀਰ ਧਾਰ ਕੇ ਪ੍ਰਗਟ ਹੁੰਦਾ ਹਾਂ

ਇਸੇ ਖਿਆਲ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ :-

**ਜਬ ਜਬ ਹੋਤ ਅਰਿਸਟ ਅਪਾਰਾ ।**

**ਤਬ ਤਬ ਦੇਹ ਧਰਤ ਅਵਤਾਰਾ ।**

ਭਾਵ ਇਹ ਹੀ ਹੈ ਕਿ ਜਦੋਂ ਪਾਪ ਬਹੁਤ ਵਧ ਜਾਂਦੇ ਹਨ, ਉਦੋਂ ਅਕਾਲ ਪੁਰਖ ਕੋਈ ਨ ਕੋਈ ਸਰੀਰ ਧਾਰ ਕੇ ਪ੍ਰਗਟ ਹੁੰਦਾ ਹੈ

ਦੀਨਨ ਕੀ ਰੱਛਾ ਨਿਮਿਤ ਕਰ ਹੈ ਆਪ ਉਪਾਇ

ਪਰਮ ਪੁਰਖ ਪਾਵਨ ਸਦਾ ਆਪ ਪ੍ਰਗਟ ਹੋ ਆਇ

ਅਕਾਲ ਪੁਰਖ ਜੀ ਅਪਣੀ ਮਰਯਾਦਾ ਕਾਇਮ ਰਖਦਿਆਂ ਸਤਿਜੁਗ ਵਿਚ ਬਾਵਨ ਅਵਤਾਰ ਧਾਰ ਕੇ ਅਪਨੇ ਦਾਸਾਂ ਦੀ ਰਖਿਆ ਕੀਤੀ, ਤ੍ਰੇਤੇ ਵਿਚ ਸ੍ਰੀ ਰਾਮ ਚੰਦ੍ਰ ਜੀ ਦਾ

NO.
DATE

ਦਾ ਅਵਤਾਰ ਧਾਰ ਕੇ ਦੈਂਤਾਂ ਦਾ ਨਾਸ ਕੀਤਾ ਅਤੇ ਦੇਵਤਿਆਂ ਦੀ ਰਖਿਆ ਕੀਤੀ, ਦੁਆਪਰ ਵਿਚ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਦਾ ਅਵਤਾਰ ਧਾਰ ਕੇ ਕੰਸ ਨੂੰ ਸਾਥੀਆਂ ਸਮੇਤ ਸੰਘਾਰਿਆ ਅਤੇ "ਕਲਿ ਤਾਰਣ ਗੁਰ ਨਾਨਕ ਆਇਆ" ਅਨੁਸਾਰ ਕਲਿਜੁਗ ਵਿਚ ਜੀਵਾਂ ਦੇ ਸੁਧਾਰਨ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਪਰਗਟ ਹੋਏ

ਸਤ ਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ, ਕੰਸੁ ਕਿਰਤਾਰਥੁ ਕੀਓ ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥

ਭਾਵ ਇਹ ਹੈ ਕਿ ਧਰਮ ਦੀ ਜੈ ਕਰਨ ਖਾਤਰ ਅਕਾਲ ਪੁਰਖ ਆਪ ਹੀ ਸਮੇਂ ਸਮੇਂ ਸਿਰ ਸਰੀਰ ਧਾਰ ਕੇ ਇਸ ਸ੍ਰਿਸ਼ਟੀ ਤੇ ਆਉਂਦਾ ਰਹਿੰਦਾ ਹੈ । ਹਰ ਵਾਰ ਸਰੀਰ ਧਾਰਨ ਤੇ ਨਾਮ ਵੀ ਬਦਲੀ ਹੁੰਦਾ ਰਹਿੰਦਾ ਹੈ

ਕਸਤੂਰੀ ਲਾਲ : ਮਾਮੀ ਜੀ, ਭਾਵ ਇਹ ਨਿਕਲਿਆ ਕਿ ਇਕੋ ਹੀ ਸ਼ਕਤੀ, ਸਰੀਰ ਅਤੇ ਨਾਮ ਬਦਲ ਕੇ ਆਉਂਦੀ ਰਹਿੰਦੀ ਹੈ

ਮਾਮੀ : ਹਾਂ ਠੀਕ ਹੈ, ਇਕੋ ਹੀ ਸ਼ਕਤੀ ਦੇ ਨਾਮ ਬਦਲੀ ਹੁੰਦੇ ਰਹਿੰਦੇ ਹਨ ਕਦੇ ਸ੍ਰੀ ਰਾਮ ਚੰਦ੍ਰ ਜੀ, ਕਦੇ ਸ੍ਰੀ ਕ੍ਰਿਸ਼ਨ ਚੰਦ੍ਰ ਜੀ, ਕਦੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਕਦੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ, ਕਦੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕਦੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ।

ਕਸਤੂਰੀ ਲਾਲ : ਭਾਵ ਇਹ ਹੈ ਕਿ ਉਸ ਸ਼ਕਤੀ ਨੇ ਅਜਕਲ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਵਾਲਾ ਸਰੀਰ ਧਾਰਿਆ ਹੋਇਆ ਹੈ । ਅੱਛਾ ਮਾਮੀ ਜੀ, ਕਦੀ ਮੈਂ ਪਾਪੀ ਨੂੰ ਵੀ ਉਨ੍ਹਾਂ ਦੇ ਦਰਸ਼ਨ ਨਸੀਬ ਹੋਣਗੇ ?

ਮਾਮੀ : ਕਿਉਂ ਨਹੀਂ, ਤੂੰ ਅਰਦਾਸ ਅਥਵਾ ਪ੍ਰਾਰਥਨਾ ਕਰਿਆ ਕਰ ।

NO. ..................

DATE ..................

ਕਸਤੂਰੀ ਲਾਲ : ਮਾਮੀ ਜੀ ਮੈਨੂੰ ਅਰਦਾਸ ਕਰਨੀ ਤਾਂ ਆਉਂਦੀ ਨਹੀ ।

ਮਾਮੀ : ਪੁੱਤਰ, ਅਰਦਾਸ ਦਾ ਭਾਵ ਹੈ ਹਿਰਦੇ ਦੀ ਅਸਲੀ ਮੰਗ

ਕਸਤੂਰੀ ਲਾਲ : ਫਿਰ ਵੀ ਕੁਝ ਨ ਕੁਝ ਤਾਂ ਦਸੋ

ਮਾਮੀ : ਤੇਰੀ ਸ਼ਰਧਾ ਕਿਧੇ ਤੇ ਹੈ ?

ਕਸਤੂਰੀ ਲਾਲ : ਸ੍ਰੀ ਕ੍ਰਿਸ਼ਨ ਭਗਵਾਨ ਜੀ ਤੇ ।

ਮਾਮੀ : ਕਦੀ ਉਨ੍ਹਾਂ ਦੇ ਦਰਸ਼ਨ ਵੀ ਹੋਏ ਹਨ ਕਿ ਨਹੀਂ ?

ਕਸਤੂਰੀ ਲਾਲ : ਔਹ ਵੇਖੋ, ਸਾਮ੍ਹਣੇ ਮੂਰਤੀ ਲਗੀ ਹੋਈ ਹੈ । ਹਰ ਰੋਜ਼, ਸਵੇਰੇ ਅਤੇ ਸ਼ਾਮ ਨੂੰ ਦੋਵੇਂ ਵੇਲੇ ਹੱਥ ਜੋੜ ਕੇ ਨਮਸਕਾਰ ਕਰਦਾ ਹਾਂ ।

ਮਾਮੀ : ਚੰਗੀ ਗਲ ਏ, ਪਰ ਮੇਰੇ ਪੁਛਣ ਦਾ ਭਾਵ ਹੈ ਕਿ ਸ੍ਰੀ ਕ੍ਰਿਸ਼ਨ ਭਗਵਾਨ ਜੀ ਦੇ ਕਦੇ ਪਰਤੱਖ ਦਰਸ਼ਨ ਵੀ ਹੋਏ ਹਨ ਕਿ ਨਹੀਂ

ਕਸਤੂਰੀ ਲਾਲ : ਮਾਮੀ ਜੀ ਜੇ ਸੱਚ ਪੁਛੋ ਤਾਂ ਕਦੇ ਵੀ ਨਹੀ ਹੋਏ । ਨਾਲੇ ਮੇਰੇ ਏਡੇ ਵੱਡੇ ਭਾਗ ਕਿਥੇ ਕਿ ਮੈਨੂੰ ਪਰਤੱਖ ਦਰਸ਼ਨ ਹੋਣ ।

ਮਾਮੀ : ਇਹ ਠੀਕ ਹੈ ਕਿ

**ਜਾ ਕਉ ਖੋਜਹਿ ਸਰਬ ਉਪਾਏ**

**ਵਡਭਾਗੀ ਦਰਸਨੁ ਕੋ ਵਿਰਲਾ ਪਾਏ**

ਪਰ ਪੁੱਤਰ ਮੰਗ ਚੰਗੀ ਰਖਣੀ ਚਾਹੀਦੀ ਹੈ, ਪੂਰੀ ਕਰਨ ਵਾਲਾ ਆਪ ਪਰਮਾਤਮਾ ਹੈ । ਪਰਮਾਤਮਾ ਸਾਡੇ ਔਗੁਣ ਨਹੀਂ ਚਿਤਾਰਦਾ

**ਅਵਗੁਣੁ ਕੀਤੇ ਹਰਿ ਨ ਚਿਤਾਰੇ**

ਉਹ ਤਾਂ "**ਗੋਬਿੰਦ ਭਾਉ ਭਗਤ ਦਾ ਭੁੱਖਾ**" ਹੈ

ਉਹ ਸਾਡੀ ਭਾਵਨਾ ਵੇਖਦਾ ਹੈ

ਕਸਤੂਰੀ ਲਾਲ : ਮਾਮੀ ਜੀ, ਹਾਂ ਤਾਂ ਪਾਮਰ ਹੀ, ਪਰ ਅਜ ਆਪ ਜੀ ਦੇ ਬਚਨ ਸੁਣ ਕੇ ਦਿਲ ਵਿਚ ਚਾਅ ਉਠਿਆ ਹੈ ਕਿ ਕਦੇ ਇਸ ਪਾਪੀ ਨੂੰ ਵੀ ਭਗਵਾਨ ਦੇ ਦਰਸ਼ਨ ਹੋਣ

ਮਾਮੀ : ਪੁੱਤਰ, ਅਸੀਂ ਜੀਵ ਤਾਂ ਸਾਰੇ ਹੀ ਭੁਲਣਹਾਰ ਹਾਂ

**ਹਮਰੋ ਸਹਾਉ ਸਦਾ ਸਦ ਭੂਲਨ**

ਤੂੰ ਇੰਵ ਕਰਿਆ ਕਰ ਕਿ ਦੋਵੇਂ ਹੱਥ ਜੋੜ ਕੇ ਨਿਸ਼ਕਪਟ ਹੋ ਕੇ ਆਖਿਆ ਕਰ

NO. ..............................

DATE ..............................

## ਹੇ ਸ੍ਰੀ ਕ੍ਰਿਸ਼ਨ ਭਗਵਾਨ ਜੀ !
## ਐਸ ਸਮੇਂ ਜਿਸ ਸਰੂਪ ਵਿਚ ਵੀ ਹੋ, ਕ੍ਰਿਪਾ ਕਰਕੇ ਉਸਦੇ ਦਰਸ਼ਨ ਬਖਸ਼ੋ ।

ਕਸਤੂਰੀ ਲਾਲ : ਮਾਮੀ ਜੀ, ਇਹ ਗਲ ਮੈਨੂੰ ਬੜੀ ਪਸੰਦ ਆਈ ਹੈ ।

ਮਾਮੀ : ਪੁੱਤਰ, ਇਹ ਗਲ ਵੀ ਯਾਦ ਰਖਣੀ ਚਾਹੀਦੀ ਹੈ ਕਿ ਭਗਵਾਨ ਢੰਡੋਰਾ ਫੇਰ ਕੇ ਨਹੀਂ ਆਉਂਦਾ ਉਹ ਅਚੋਪਨੇ ਹੀ ਆ ਜਾਂਦਾ ਹੈ । ਉਹ ਭੇਸ ਵਟਾ ਕੇ ਵੀ ਆ ਜਾਂਦਾ ਅਤੇ ਉਹ ਕੋਈ ਨ ਕੋਈ ਬਹਾਨਾ ਬਣਾ ਕੇ ਵੀ ਆ ਜਾਂਦਾ ਹੈ । ਉਸ ਦੀ ਮਾਇਆ ਬੜੀ ਪ੍ਰਬਲ ਹੈ । ਕਈ ਵਾਰੀ ਆ ਕੇ ਵੀ ਵਾਪਸ ਚਲਾ ਜਾਂਦਾ ਹੈ ਇਸ ਲਈ ਜਿਥੇ ਦਰਸ਼ਨ ਮੰਗਦੇ ਹਾਂ ਉਥੇ ਨਾਲ ਹੀ ਦਰਸ਼ਨ ਕਰਨ ਵਾਲੀਆਂ ਅੱਖਾਂ ਵੀ ਮੰਗਣੀਆਂ ਚਾਹੀਦੀਆਂ ਹਨ ।

ਕਸਤੂਰੀ ਲਾਲ : ਮਾਮੀ ਜੀ ਤੁਹਾਡਾ ਬਹੁਤ ਬਹੁਤ ਧੰਨਵਾਦ ।
ਹੁਣ ਮੈਂ ਸਾਮ੍ਹਣੇ ਵਾਲੇ ਕਮਰੇ ਵਿਚ ਜਾਂਦਾ ਹਾਂ, ਉਥੇ ਮੇਰੇ ਦੋਸਤ ਮੇਰੀ ਉਡੀਕ ਕਰ ਰਹੇ ਹਨ । ਤੁਸੀਂ ਵੀ ਕੋਈ ਫਲ ਫਰੂਟ ਖਾਕੇ ਅਪਣਾ ਕੀਰਤਨ ਸ਼ੁਰੂ ਕਰੋ

ਕਸਤੂਰੀ ਲਾਲ ਅਪਣੇ ਦੋਸਤਾਂ ਕੋਲ ਜਾਂਦਾ ਹੈ । ਉਥੇ ਪੰਜ ਛੇ ਦੋਸਤ ਬੈਠੇ ਹੋਏ ਸਨ । ਸਾਰਿਆਂ ਨੇ ਕਸਤੂਰੀ ਲਾਲ ਨੂੰ ਕਈ ਕਿਸਮ ਦੇ ਮਖੌਲ ਕੀਤੇ

ਇਕ ਦੋਸਤ : ਲੈ ਭਈ, ਕਸਤੂਰੀ ਲਾਲ ਸਉ ਚੂਹੇ ਖਾ ਕੇ ਹੁਣ ਹਜ ਨੂੰ ਜਾਣਾ ਚਾਹੁੰਦਾ ਹੈ ।

ਦੂਜਾ ਦੋਸਤ : ਯਾਰ ਮੈਨੂੰ ਇਹ ਦੱਸ, ਤੂੰ ਵਿਆਹ ਕਰਾਉਣਾ ਹੈ ਜਾਂ ਸਾਧੂ ਬਨਣਾ ਹੈ ?

ਤੀਜਾ ਦੋਸਤ : ਤੈਨੂੰ ਅਜ ਕਲ ਹਦਾਇਤ ਨਾਮਾ ਖਾਵੰਦ ہدایت نامہ خاوند ਪੜ੍ਹਨਾ ਚਾਹੀਦਾ ਹੈ

ਚੌਥਾ ਦੋਸਤ : ਮਾਲਾ ਫੇਰਨ ਵਾਸਤੇ ਹਲੀ ਬੜੀ ਉਮਰ ਹੈ । ਐਵੇਂ ਨ ਇਸੇ ਉਮਰੇ ਮਾਲਾ ਫੇਰਨ ਵਾਲੇ ਝੰਝਟ ਵਿਚ ਪਈਂ

ਪੰਜਵਾਂ ਦੋਸਤ : ਤੇਰੀ ਮਾਮੀ ਤਾਂ ਬੁਢੀ ਹੋ ਗਈ ਹੈ । ਉਹ ਆਪ ਤਾਂ ਗਿਰਸਤ ਦੇ ਧੰਧਿਆਂ ਤੋਂ ਵੇਹਲੀ ਹੋ ਗਈ ਹੈ, ਤੈਨੂੰ ਨੌਜਵਾਨ ਨੂੰ ਹੀ ਭਗਤੀ ਵਲ ਲਾਉਣਾ ਚਾਹੁੰਦੀ ਹੈ ।

NO. ..........
DATE ..........

ਕਸਤੂਰੀ ਲਾਲ ਸਾਰਿਆਂ ਦੀਆਂ ਗੱਲਾਂ ਸੁਣ ਕੇ ਹੱਸ ਛੱਡਦਾ। ਕਈ ਹੋਰ ਦੋਸਤ ਅਤੇ ਰਿਸ਼ਤੇਦਾਰ ਵੀ ਆ ਗਏ, ਸਭ ਕੁਰਸੀਆਂ ਤੇ ਬਹਿੰਦੇ ਗਏ। ਇਕ ਪਾਸੇ ਇਕ ਮੇਜ਼ ਉੱਤੇ ਕਈ ਪਰਕਾਰ ਦੀਆਂ ਮਿਠਿਆਈਆਂ ਸਮੋਸੇ, ਪਕੌੜ ਆਦਿ ਵੱਖੋ ਵੱਖ ਥਾਲਾਂ ਵਿਚ ਪਏ ਹੋਏ ਸਨ। ਪੀਣ ਵਾਸਤੇ ਕੋਕਾ ਕੋਲਾ ਅਤੇ ਪੈਪਸੀ ਕੋਲਾ ਦੀਆਂ ਬੋਤਲ ਬਰਫ ਦੇ ਇਕ ਟੱਬ ਵਿਚ ਪਈਆਂ ਹੋਈਆਂ ਸਨ। ਗਰਮ ਚਾਹ ਦੀ ਇਕ ਬਾਲਟੀ ਵੀ ਮੇਜ਼ ਉੱਤੇ ਰਖੀ ਹੋਈ ਸੀ। ਪਲਾਸਟਿਕ ਦੇ ਗਲਾਸ ਅਤੇ ਪਲੇਟਾਂ ਵੀ ਮੇਜ਼ ਦੇ ਇਕ ਪਾਸੇ ਪਈਆਂ ਹੋਈਆਂ ਸਨ। ਜਿੰਨ ਕੋਈ ਮਰਜ਼ੀ ਅਤੇ ਜਿਹੜੀ ਕੋਈ ਮਰਜ਼ੀ ਚੀਜ਼ ਖਾਏ ਪੀਏ।

ਇਕੋ ਮੇਜ਼ ਤੇ ਬੈਠੇ ਹੋਏ ਕਸਤੂਰੀ ਲਾਲ ਨੇ ਅਪਣੇ ਇਕ ਸਿਖ ਦੋਸਤ ਨੂੰ ਹੌਲੀ ਜਿਹਾ ਕਿਹਾ ਕਿ ਅਜ ਮੈਨੂੰ ਮਾਮੀ ਜੀ ਨੇ ਇਕ ਬੜੇ ਗਿਆਨ ਵਾਲੀ ਗੱਲ ਦੱਸੀ ਹੈ ਕਿ ਅਪਣੇ ਦਾਸਾਂ ਦੀ ਰਖਿਆ ਕਰਨ ਖਾਤਰ ਪਰਮਾਤਮਾ ਕਦੇ ਕੋਈ ਸਰੀਰ ਧਾਰ ਕੇ ਆਉਂਦਾ ਹੈ ਅਤੇ ਕਦੇ ਕੋਈ ਸਰੀਰ ਧਾਰ ਕੇ, ਤ੍ਰੇਤੇ ਜੁਗ ਵਿਚ ਸ੍ਰੀ ਰਾਮ ਚੰਦ੍ਰ ਜੀ ਦਾ ਸਰੀਰ ਧਾਰਿਆ ਸੀ, ਦੁਆਪਰ ਵਿਚ ਸ੍ਰੀ ਕ੍ਰਿਸ਼ਨ ਭਗਵਾਨ ਜੀ ਦਾ ਸਰੀਰ ਧਾਰਿਆ ਸੀ ਅਤੇ ਕਲਿਜੁਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੀਰ ਧਾਰਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬਹਿਣ ਵਾਲੇ ਸਾਰੇ ਗੁਰੂਆਂ ਦੇ ਸਰੀਰ ਭਾਵੇਂ ਵਖਰੇ ਵਖਰੇ ਹਨ ਪਰ ਉਨ੍ਹਾਂ ਜੁਗਤਿ ਮਰਯਾਦਾ ਸਭ ਇਕੋ ਜਿਹੀ ਹੈ। ਇਹ ਸਾਰੇ ਸਰੀਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਪਣੇ ਹੀ ਹਨ ਸਿਰਫ ਨਾਮ ਹੀ ਵਖਰੇ ਵਖਰੇ ਹਨ।

ਇਹ ਸੁਣ ਕੇ ਉਸ ਸਿਖ ਦੋਸਤ ਨੇ ਕਿਹਾ ਕਿ ਇਹ ਬਿਲਕੁਲ ਠੀਕ ਹੈ। ਪਰਮਾਤਮਾ ਜਿਹੜਾ ਮਰਜ਼ੀ ਸਰੀਰ ਧਾਰ ਕੇ ਆਵੇ ਇਹ ਉਹਦੀ ਮਰਜ਼ੀ ਹੈ। ਅਸੀਂ ਐਵੇਂ ਹੀ ਪਰਮਾਤਮਾ ਉੱਤੇ ਅਪਣਾ ਅਪਣਾ ਕਬਜ਼ਾ ਜਮਾ ਬਹਿੰਦੇ ਹਾਂ ਅਤੇ ਪਰਮਾਤਮਾ ਦੇ ਬਦਲੇ ਹੋਏ ਸਰੀਰ ਅਥਵਾ ਬਦਲੇ ਹੋਏ ਨਾਮ ਸੁਣ ਕੇ ਹੀ ਇਕ ਦੂਜੇ ਦੇ ਗਲ ਪੈਂਦੇ ਹਨ। ਇਹ ਸਾਡੀ ਭੁਲ ਹੈ। ਇਹੀ ਭੁਲ ਵਡੇ ਵਡੇ ਜੰਗਾਂ ਜੁੱਧਾਂ ਦਾ ਕਾਰਨ ਹੈ।

ਜਦੋਂ ਕਸਤੂਰੀ ਲਾਲ ਨੇ ਵੇਖਿਆ ਕਿ ਸਿਖ ਹੁੰਦਿਆਂ ਵੀ ਇਸ ਨੇ ਕੋਈ ਗੁੱਸਾ ਨਹੀਂ ਮਨਾਇਆ ਜਾਂ ਕੋਈ ਇਤਰਾਜ਼ ਨਹੀਂ ਕੀਤਾ ਤਾਂ ਕਸਤੂਰੀ ਲਾਲ ਨੇ ਕਹਿਆ, ਦੋਸਤਾ, ਮੈਨੂੰ ਮਾਮੀ ਜੀ ਨੇ ਇਹ ਵੀ ਕਹਿਆ ਹੈ ਕਿ ਤੂੰ ਹੱਥ ਜੋੜ ਕੇ ਸ੍ਰੀ ਕ੍ਰਿਸ਼ਨ ਭਗਵਾਨ ਜੀ ਅਗੇ ਬੇਨਤੀ ਕਰਿਆ ਕਰ

**ਹੇ ਸ੍ਰੀ ਕ੍ਰਿਸ਼ਨ ਭਗਵਾਨ ਜੀ,**
**ਐਸ ਸਮੇਂ ਜਿਸ ਸਰੂਪ ਵਿਚ ਵੀ ਹੋ ਕ੍ਰਿਪਾ ਕਰਕੇ ਉਸਦੇ ਦਰਸ਼ਨ ਬਖਸ਼ੋ।**

NO.
DATE

ਇਹ ਸੁਣ ਕੇ ਉਸ ਸਿਖ ਦੋਸਤ ਨੇ ਕਿਹਾ ਕਿ ਇਹ ਤਾਂ ਬੜੀ ਵਧੀਆ ਗਲ ਹੈ ਇਹ ਅਰਦਾਸ ਤਾਂ ਸਾਨੂੰ ਸਾਰਿਆਂ ਨੂੰ ਅਪਣੇ ਅਪਣੇ ਇਸ਼ਟ ਅਗੇ ਕਰਨੀ ਚਾਹੀਦੀ ਹੈ ।

ਇਸ ਕਮਰੇ ਵਿਚ ਤਾਂ ਖਾਣਾ ਪੀਣਾ ਹੋ ਰਿਹਾ ਸੀ ਅਤੇ ਦੂਜੇ ਕਮਰੇ ਵਿਚ ਜਨਾਨੀਆਂ ਨੇ ਕੀਰਤਨ ਸ਼ੁਰੂ ਕਰ ਦਿੱਤਾ । ਪਹਿਲਾਂ ਤਾਂ ਹੱਸੀ ਠੱਠੇ ਵਾਲੇ ਹੀ ਗੀਤ ਪੜ੍ਹਦੀਆਂ ਸਨ ਪਰ ਪਤਾ ਨਹੀਂ ਇਕ ਬੀਬੀ ਦੇ ਮਨ ਵੀ ਕੀ ਆਇਆ ਕਿ ਉਹਨੇ ਬੜੀ ਉਚੀ ਸੁਰ ਵਿਚ ਇਹ ਪੜ੍ਹਨਾ ਸ਼ੁਰੂ ਕਰ ਦਿਤਾ

## ਇਕ ਛਿਨ ਦਰਸ ਦਿਖਾਲ

## ਇਕ ਛਿਨ ਦਰਸ ਦਿਖਾਲ

## ਸਗਲ ਭਵਨ ਕੇ ਨਾਇਕ, ਇਕੁ ਛਿਨੁ ਦਰਸੁ ਦਿਖਾਇ ਜੀ

ਸ਼ਬਦ ਪੜ੍ਹਨ ਵਾਲੀਆਂ ਬੜੀਆਂ ਬੀਬੀਆਂ ਨੇ ਉਸ ਬੀਬੀ ਦਾ ਸਾਥ ਦਿੱਤਾ । ਢੋਲਕੀ ਬੜੀ ਸੁਹਣੀ ਵਜ ਰਹੀ ਸੀ, ਛੈਣੇ ਅਤੇ ਇਕ ਚਿਮਟਾ ਵੀ ਵਜ ਰਿਹਾ ਸੀ । ਸ਼ਬਦ ਦਾ ਬੜਾ ਹੀ ਰੰਗ ਬਣਿਆ । ਉਸ ਬੀਬੀ ਬੜੇ ਢੁਕਵੇਂ ਪ੍ਰਮਾਨ ਦੇ ਕੇ ਪਰਮਾਤਮਾ ਅਗੇ ਤਰਲੇ ਕੀਤੇ ਕਿ ਹੇ

## "ਸਗਲ ਭਵਨ ਕੇ ਨਾਇਕ

## ਇਕ ਛਿਨ ਦਰਸ ਦਿਖਾਲ"

ਇਹ ਸ਼ਬਦ ਹੱਲੀ ਪੜ੍ਹਿਆ ਹੀ ਜਾ ਰਿਹਾ ਸੀ ਕਿ ਕਸਤੂਰੀ ਲਾਲ ਦੀ ਮਾਤਾ ਜੀ ਨੇ ਪਰਸ਼ਾਦ ਵਜੋਂ ਇਕ ਵਡਾ ਥਾਲ ਬਰਫੀ ਦਾ ਭਰਿਆ ਹੋਇਆ ਅਤੇ ਇਕ ਬੜੇ ਸੁਹਣੇ ਰੁਮਾਲ ਨਾਲ ਕੱਜਿਆ ਹੋਇਆ ਸ੍ਰੀ ਕ੍ਰਿਸ਼ਨ ਭਗਵਾਨ ਜੀ ਦੀ ਮੂਰਤੀ ਅਗੇ ਇਕ ਚੌਂਕੀ ਉਤੇ ਲਿਆ ਰਖਿਆ । ਜਦੋਂ ਇਹ ਸ਼ਬਦ ਖ਼ਤਮ ਹੋ ਗਿਆ ਤਾਂ ਸਾਰੀਆਂ ਬੀਬੀਆਂ ਨੇ ਮਿਲ ਕੇ ਬੜੇ ਪ੍ਰੇਮ ਨਾਲ ਇਹ ਸ਼ਬਦ ਪੜ੍ਹਨਾ ਸ਼ੁਰੂ ਕਰ ਦਿਤਾ

## ਆਵਹੁ ਭੋਗ ਲਗਾਵਹੁ ਮੇਰੇ ਸ਼ਾਮ ਜੀ

ਹਲੀ ਇਹ ਸ਼ਬਦ ਪੜ੍ਹਿਆ ਹੀ ਜਾ ਰਿਹਾ ਸੀ ਕਿ ਬੰਗਲੇ ਦੇ ਬਾਹਰਲੇ ਦਰਵਾਜ਼ੇ ਤੇ ਖਲੋਤਾ ਹੋਇਆ ਪਹਿਰੇਦਾਰ, ਭੱਜਾ ਭੱਜਾ ਆਇਆ ਅਤੇ ਕੀਰਤਨ ਵਾਲੇ ਕਮਰੇ ਦੀ ਦਹਲੀਜ਼ ਤੇ ਖਲੋ ਕੇ ਉਚੀ ਉਚੀ ਆਖਣ ਲਗ ਪਿਆ

NO.

DATE

ਸੇਠਾਣੀ ਜੀ ! ਸੇਠਾਣੀ ਜੀ !
ਗੁਰੂ ਜੀ ਆ ਗਏ, ਗੁਰੂ ਜੀ ਆ ਗਏ ।

ਪਹਿਰੇਦਾਰ ਦੀ ਉੱਚੀ ਆਵਾਜ਼ ਸੁਣ ਕੇ ਖਾਣ ਪੀਣ ਵਾਲੇ ਕਮਰੇ ਵਿਚੋਂ ਸਾਰੇ ਉੱਥੇ ਆ ਗਏ,

ਕਸਤੂਰੀ ਲਾਲ ਨੇ ਪਹਿਰੇਦਾਰ ਨੂੰ ਪੁੱਛਿਆ : ਅਰੇ ਕੌਣ ਸੇ ਗੁਰੂ ?

ਪਹਿਰੇਦਾਰ ਨੇ ਕਿਹਾ , ਜੀ, ਉਹ ਜੋ ਗੋਲ ਗੋਲ ਸਫ਼ੈਦ ਪਗੜੀ ਬਾਂਧਤੇ ਹੈਂ ਜਿਨ ਕੋ ਸਿਖ ਗੁਰੂ ਜੀ ਮਾਨਤੇ ਹੈਂ

ਕਸਤੂਰੀ ਲਾਲ ਨੇ ਬੜੀ ਹੈਰਾਨੀ ਜ਼ਾਹਰ ਕਰਦਿਆਂ ਕਿਹਾ ਹੈਂ ! ਸੱਚ ਮੁਚ ਆ ਗਏ ਹਨ ! ਅਸਾਂ ਤਾਂ ਹੁਣੇ ਹੀ ਉਨ੍ਹਾਂ ਨੂੰ ਯਾਦ ਕੀਤਾ ਸੀ। ਵਾਹ ਭਈ ਵਾਹ ! ਇਹ ਤਾਂ ਝਟ ਪਟ ਅਚੋਪਲੇ ਹੀ ਆ ਗਏ ਹਨ ।

ਇੰਨਾ ਕਹਿੰਦਿਆਂ ਸਾਰ ਕਸਤੂਰੀ ਲਾਲ ਅਤੇ ਕਈ ਦੋਸਤ ਅਤੇ ਕਈ ਬੀਬੀਆਂ ਨੰਗੀ ਚਰਨੀਂ ਭੱਜੀਆਂ ਭੱਜੀਆਂ ਵਡੇ ਗੇਟ ਵਲ ਗਈਆਂ ਅਗੇ ਇਕ ਕਾਰ ਖਲੋਤੀ ਹੋਈ ਸੀ । ਉਸ ਕਾਰ ਵਿਚ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਹੱਥ ਵਿਚ ਮਾਲਾ ਫੜੀ ਬੈਠੇ ਸਨ । ਨਾਲ ੩ ਸੇਵਕ ਸਨ । ਹਰਭਜਨ ਕੌਰ ਅਤੇ ਉਸਦੀ ਮਾਤਾ ਨੇ ਬੜੇ ਚਾਅ ਨਾਲ, ਕਾਰ ਵਿਚ ਬੈਠਿਆਂ ਦੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਅਤੇ ਵੈਰਾਗੀ ਹਾਲਤ ਵਿਚ ਕਿਹਾ ਤੁਸਾਂ ਬੜੀ ਕ੍ਰਿਪਾ ਕੀਤੀ, ਜੋ ਸਾਨੂੰ ਗਰੀਬਾਂ ਨੂੰ ਦਰਸ਼ਨ ਦਿੱਤੇ ਹਨ । ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਅਸੀਂ ਜਾ ਤੇ ਕਿਸੇ ਹੋਰ ਥਾਂ ਤੇ ਰਹੇ ਸਾਂ ਪਰ ਖਿਆਲ ਆਇਆ ਕਿ ਰਾਹ ਵਿਚ ਬੀਬੀਆਂ ਦੇ ਦਰਸ਼ਨ ਕਰ ਜਾਈਏ । ਘਰ ਦਾ ਤਾਂ ਪਤਾ ਨਹੀਂ ਸੀ, ਪੁੱਛਦੇ ਪੁੱਛਦੇ ਇਥੇ ਆ ਗਏ ਹਾਂ । ਮਿਠ ਬੋਲੜੇ ਸੁਆਮੀ ਜੀ ਦੇ ਬਚਨ ਸੁਣਦਿਆਂ ਸਾਰ ਹੀ ਮਾਇਆ ਦੇਵੀ ( ਕਸਤੂਰੀ ਲਾਲ ਦੀ ਮਾਮੀ ) ਮਸਤਾਨੀ ਹੋ ਗਈ ਅਤੇ ਉੱਚੀ ਉੱਚੀ ਕਹਿਣ ਲਗੀ ' ਵੇ ਕਸਤੂਰੀ ਲਾਲ, ਵੇਖ ਦਰਸ਼ਨ ਦੇਣ ਲਈ ਭਗਵਾਨ ਬਹਾਨਾ ਬਣਾ ਕੇ ਆ ਗਏ ਹਨ ।

ਕਸਤੂਰੀ ਲਾਲ ਚਾਅ ਦੇ ਭਰੇ ਹੋਇ ਨੇ ਆਖਿਆ

**ਇਹ ਤਾਂ ਕ੍ਰਿਸ਼ਨ ਭਗਵਾਨ ਜੀ ਆਪ ਆ ਗਏ ਹਨ**

**ਇਹ ਤਾਂ ਸੱਚ ਮੁੱਚ "ਕਲਿਜੁਗ ਦੇ ਭਗਵਾਨ" ਹਨ**

## ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹੀ ੧੦ਵੀਂ



ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ ੧੭੫੪ (1754) ਵਿਚ ਨੈਣਾ ਦੇਵੀ ਦੇ ਅਸਥਾਨ ਤੇ ਹਵਨ ਅਰੰਭਿਆ । ਪੰਡਤ ਕੇਸੋ ਦਾਸ ਦੇ ਕਹਿਣ ਮੁਤਾਬਕ ਮੰਤਰ ਦਾ ਜਾਪ ਕਰਦੇ ਰਹਿੰਦੇ ਅਤੇ ਅਗਨੀ ਵਿਚ ਅਹੂਤੀ ਪਾਂਦੇ ਰਹਿੰਦੇ । ਹਰ ਰੋਜ ਬੀਰ ਆਸਣ ਸਜਾ ਕੇ ਪੰਜ ਪੰਜ ਪਹਿਰ ਹਵਨ ਕਰਦੇ ਰਹਿੰਦੇ । ਇਸ ਸਮੇਂ ਅਲਪ ਅਹਾਰ ਕਰਦੇ ਅਤੇ ਭੁੰਜੇ ਬਿਰਾਜਦੇ । ਸਾਰੇ ਸਮੇਂ ਬ੍ਰਹਮਚਰਜ ਧਾਰੀ ਰਖਿਆ । ਜੱਗ ਸੰਪੂਰਨ ਹੋਣ ਤੋਂ ਪਹਿਲਾਂ ਬੜਾ ਭੁਚਾਲ ਆਇਆ ਫਿਰ ਬੜਾ ਪਰਕਾਸ਼ ਹੋਇਆ । ਲਗ ਭਗ ਸਾਲ ਪਿਛੋਂ ਸ਼ਕਤੀ ਮਾਤਾ ਪ੍ਰਗਟ ਹੋਈ । ਸ਼ਕਤੀ ਮਾਤਾ ਗੁਰੂ ਜੀ ਤੇ ਬੜੀ ਪ੍ਰਸੰਨ ਹੋਈ



ਸ੍ਰੀ ਭੈਣੀ ਸਾਹਿਬ ਵਿਖੇ ਮਹਾਨ ਹਵਨ ਯੱਗ ਦਾ ਇਕ ਦ੍ਰਿਸ਼ ।



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਆਪਣੇ ਸਰਬ ਉੱਤਮ ਪਸ਼ੂਓਂ ਕੇ ਸਾਥ ਲਖਨਊ ੧੯੫੦ ਮੇ



**SHRI SATGURU PARTAP SINGH JI MAHARAJ WITH BEST ANIMALS OF THE FARM AT LUCKNOW**

*L. to R. : Harn (young Bull), Hansni, Sundar, Bhodi, Madan, Gaind, Hukmi, Lajo.*

ਤ੍ਰੇਤੇ ਜੁਗ
ਦੇ
ਭਗਵਾਨ

ਸ੍ਰੀ ਰਾਮ ਚੰਦ੍ਰ ਜੀ

ਦੁਆਪੁਰ ਜੁਗ
ਦੇ
ਭਗਵਾਨ

ਸ੍ਰੀ ਕ੍ਰਿਸ਼ਨ ਚੰਦ੍ਰ ਜੀ

# ਹਾਜਰ ਭਗਵਾਨ

ਭਾਈ ਗੁਰਦਾਸ ਜੀ ਲਿਖਦੇ ਹਨ

## ਕੁਰਬਾਣੀ ਤਿਨ੍ਹਾਂ ਗੁਰਸਿਖਾਂ ਭਾਇ ਭਗਤ ਗੁਰਪੁਰਬ ਕਰੰਦੇ

ਸ੍ਰੀ ਸਤਿਗੁਰੂ ਜੀ ਦੇ ਗੁਰਪੁਰਬ ਮਨਾਉਣ ਨਾਲ ਜਿਥੇ ਸਤਿਗੁਰੂ ਜੀ ਦੇ ਕੌਤਕ (ਸਾਖੀਆਂ) ਸੁਣ ਕੇ ਸਤਿਗੁਰੂ ਜੀ ਲਈ ਸ਼ਰਧਾ ਵੱਧਦੀ ਹੈ ਉਥੇ ਉਨ੍ਹਾਂ ਦੇ ਹੁਕਮ ਸੁਣ ਕੇ ਉਨ੍ਹਾਂ ਉਤੇ ਚਲਣ ਦੀ ਪ੍ਰੇਰਨਾ ਵੀ ਮਿਲਦੀ ਹੈ। ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਅਵਤਾਰ ਪੁਰਬ ਜਿਥੇ ਕਿਥੇ ਵੀ ਉਨ੍ਹਾਂ ਦਾ ਕੋਈ ਸਿੱਖ ਹੈ ਉਥੇ ਹੀ ਮਨਾਇਆ ਜਾਂਦਾ ਹੈ। ਵੱਡੇ ਵੱਡੇ ਗੁਰਦੁਆਰਿਆਂ ਵਿਚ ਤਾਂ ਕਈ ਕਈ ਦਿਨ ਪ੍ਰੋਗਰਾਮ ਕੀਤੇ ਜਾਂਦੇ ਹਨ, ਜਿਵੇਂ ਕਿ ਕਵੀ ਦਰਬਾਰ, ਸੰਗੀਤ ਸਮੇਲਨ, ਸ਼ਰਧਾਂਜਲੀ ਸਮਾਗਮ ਅਤੇ ਨਿਰੋਲ ਗੁਰਬਾਣੀ ਦਾ ਕੀਰਤਨ ਆਦਿ। ਇਸ ਦਿਨ ਕਈ ਥਾਵਾਂ ਤੇ ਦੀਪਮਾਲਾ ਅਤੇ ਬਿਜਲੀ ਦੇ ਰੰਗ ਬਰੰਗੇ ਬਲਬ ਵੀ ਜਗਾਏ ਜਾਂਦੇ ਹਨ, ਕਈ ਥਾਵਾਂ ਤੇ ਆਤਸ਼ਬਾਜ਼ੀ ਵੀ ਕੀਤੀ ਜਾਂਦੀ ਹੈ ਅਤੇ ਕਈ ਥਾਵਾਂ ਤੇ ਜਲੂਸ ਵੀ ਕੱਢੇ ਜਾਂਦੇ ਹਨ। ਤਕਰੀਬਨ ਹਰ ਗੁਰਦੁਆਰੇ ਵਿਚ ਲੰਗਰ ਦਾ ਪ੍ਰਬੰਧ ਕੀਤਾ ਜਾਂਦਾ ਹੈ ਭਾਵ ਇਹ ਹੈ ਕਿ ਇਹ ਗੁਰਪੁਰਬ ਬੜੇ ਚਾਅ ਅਤੇ ਪ੍ਰੇਮ ਨਾਲ ਮਨਾਇਆ ਜਾਂਦਾ ਹੈ

ਸੰਮਤ ੨੦੫੦ (ਸੰਨ 1993) ਦੀ ਗੱਲ ਹੈ ਕਿ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਦੇ ਸੰਬੰਧ ਵਿਚ ਦਿੱਲੀ ਵਿਚ ਇਕ ਬੜਾ ਭਾਰੀ ਜਲੂਸ ਕੱਢਿਆ ਗਿਆ ਸੀ। ਇਸ ਵਿਚ ਹਰ ਖਿਆਲ ਦੇ ਸਿੱਖਾਂ ਦੇ ਨਾਲ ਸਹਿਜਧਾਰੀ ਵੀਰ ਵੀ ਸ਼ਾਮਲ ਹੋਏ ਸਨ। ਜਲੂਸ ਵਿਚ ਰਾਗੀਆਂ ਦੇ ਕਈ ਜਥੇ ਖੁਲੀਆਂ ਮੋਟਰਾਂ ਤੇ ਬੈਠੇ ਕੀਰਤਨ ਕਰਦੇ ਜਾ ਰਹੇ ਸਨ, ਕਈ ਜਥੇਦਾਰ ਅਪਣੇ ਸਾਥੀਆਂ ਸਮੇਤ ਪੈਦਲ ਹੀ ਸ਼ਬਦ ਪੜ੍ਹਦੇ ਜਾਂ ਰਹੇ ਸਨ, ਮਾਈਆਂ ਬੀਬੀਆਂ ਵਖਰੀਆਂ ਸ਼ਬਦ ਪੜ੍ਹਦੀਆਂ ਜਾ ਰਹੀਆਂ ਸਨ, ਸਕੂਲਾਂ ਦੇ ਬੱਚੇ ਬੱਚੀਆਂ ਲਾਈਨਾਂ ਵਿਚ ਸ਼ਬਦ ਪੜ੍ਹਦੀਆਂ ਜਾ ਰਹੀਆਂ ਸਨ। ਨਿਹੰਗ ਸਿੰਘ ਗਤਕਾ ਖੇਡਦੇ ਜਾ ਰਹੇ ਸਨ। ਸਾਰੇ ਜਲੂਸ ਦੀ ਸੋਭਾ ਅਨੂਪਮ ਸੀ

ਇਸੇ ਜਲੂਸ ਵਿਚ ਅੱਖਾਂ ਵਿਚ ਅੱਥਰੂ ਭਰੇ, ਬਾਵਰੀ ਹਾਲਤ ਵਿਚ, ਹਉਕੇ ਲੈਂਦੀ ਹੋਈ ਬੀਬੀ ਕੁਸਮ ਵੀ ਜਾ ਰਹੀ ਸੀ। ਖੁਸ਼ੀ ਅਤੇ ਚਾਅ ਭਰੇ ਜਲੂਸ ਵਿਚ ਇਕ ਰੋਂਦੀ ਅਤੇ ਹਉਕੇ ਭਰਦੀ ਜਾ ਰਹੀ ਬੀਬੀ ਨੂੰ ਵੇਖ ਕੇ ਬੀਬੀ ਮਨਜੀਤ ਕੌਰ ਹੈਰਾਨ ਹੋਈ ਕਿ ਐਡੇ ਵੱਡੇ ਖੁਸ਼ੀ ਭਰੇ ਜਲੂਸ ਵਿਚ ਬੀਬੀ ਕੁਸਮ ਹਉਕੇ ਕਿਉਂ ਭਰਦੀ ਜਾ ਰਹੀ ਹੈ? ਖਿਆਲ ਕੀਤਾ ਸ਼ਾਇਦ ਕੋਈ ਸਰੀਰਕ ਤਕਲੀਫ਼ ਹੋਵੇਗੀ ਜਾਂ ਕੋਈ ਘਰੇਲੂ ਮਾਮਲੇ ਬਾਰੇ ਸੋਚਦੀ ਹੋਵੇਗੀ। ਪਹਿਲਾਂ ਤਾਂ ਚੁੱਪ ਰਹੀ ਪਰ ਜਦੋਂ ਵੇਖਿਆ ਕਿ ਬੀਬੀ ਕੁਸਮ ਦੀਆਂ ਅੱਖਾਂ ਵਿਚੋਂ ਅੱਥਰੂ ਜ਼ਮੀਨ ਤੇ ਡਿੱਗ

NO. ..................

DATE ..................

ਰਹੇ ਹਨ ਤਾਂ ਉਸ ਕੋਲੋਂ ਰਿਹਾ ਨ ਗਿਆ ਉਸਨੇ ਬੀਬੀ ਕੁਸਮ ਨੂੰ ਪੁੱਛ ਹੀ ਲਿਆ — ਬੀਬੀ ਜੀ, ਕੀ ਗੱਲ ਏ ? ਤੁਸੀ ਬੜੇ ਉਦਾਸ ਜਾਪਦੇ ਹੋ। ਅੱਖਾਂ ਵਿਚੋਂ ਅਥ੍ਰੂ ਵਹਿ ਰਹੇ ਨੇ, ਕੀ ਕੋਈ ਸਰੀਰਕ ਤਕਲੀਫ ਏ ?

ਬੀਬੀ ਕੁਸਮ — ਬੀਬੀ ਜੀ,

## ਮਨ ਕੀ ਬਿਰਥਾ ਮਨ ਹੀ ਜਾਣੈ
## ਅਵਰੁ ਕਿ ਜਾਣੈ ਕੋ ਪੀਰ ਪਰਾਈਆ

ਬੀਬੀ ਜੀ, ਮੇਰੇ ਦੋਵੇਂ ਪੁੱਤਰ ਗੌਰਵ ਅਤੇ ਸੌਰਭ ਗੁਆਚ ਗਏ ਹਨ।

ਬੀਬੀ ਮਨਜੀਤ ਕੌਰ — ਹੈਂ! ਪੁੱਤਰ ਗਵਾਚ ਗਏ ਹਨ। ਸੇਵਾਦਾਰਾਂ ਨੂੰ ਆਖੋ ਹੁਣੇ ਪਤਾ ਕਰਦੇ ਹਨ।

ਬੀਬੀ ਕੁਸਮ — ਬੀਬੀ ਜੀ, ਇਸ ਜਲੂਸ ਵਿਚ ਤੇ ਨਹੀਂ ਗੁਆਚੇ, ਉਨ੍ਹਾਂ ਨੂੰ ਤਾਂ ਗੁਆਚਿਆਂ ਅਜ ਯਾਰਵਾਂ ਦਿਨ ਹੈ. ਸਵੇਰੇ ਸਕੂਲੇ ਗਏ ਨੇ ਪਰ ਵਾਪਸ ਆਏ ਹੀ ਨਹੀਂ। ਬੜੀ ਦੇਰ ਤਕ ਉਡੀਕਦੀ ਰਹੀ, ਫਿਰ ਸਕੂਲੇ ਟੈਲੀਫੋਨ ਕੀਤਾ, ਮਾਸਟਰ ਜੀ ਨੇ ਦੱਸਿਆ ਕਿ ਤੁਹਾਡੇ ਦੋਵੇਂ ਬੱਚੇ ਅੱਜ ਸਵੇਰ ਦੇ ਹੀ ਸਕੂਲੇ ਨਹੀਂ ਆਏ, ਉਨ੍ਹਾਂ ਦੀ ਤਾਂ ਅਜ ਗੈਰ ਹਾਜਰੀ ਲੱਗੀ ਹੋਈ ਹੈ। ਇੰਨੁ ਕਹਿੰਦਿਆਂ ਸਾਰ ਬੀਬੀ ਕੁਸਮ ਰੋਣ ਲਗ ਪਈ।

ਬੀਬੀ ਮਨਜੀਤ ਕੌਰ — ਭੈਣ ਜੀ, ਹੌਸਲਾ ਕਰੋ। ਤੁਸਾਂ ਪੁਲਸ ਨੂੰ ਦਸਿਆ ਹੈ ਕਿ ਨਹੀਂ?

ਬੀਬੀ ਕੁਸਮ — ਕਈ ਥਾਨਿਆਂ ਵਿਚ ਰਿਪੋਰਟ ਲਿਖਵਾਈ ਹੈ, ਦੱਸਣ ਵਾਲੇ ਨੂੰ ਇਨਾਮ ਦੇਣਾ ਕਰਕੇ ਕਈ ਅਖਬਾਰਾਂ ਵਿਚ ਵੀ ਛਪਵਾਇਆ ਹੈ। ਅਸੀਂ ਆਪ ਵੀ ਸਾਰਾਂ ਦਿਨਾਂ ਤੋਂ ਢੂੰਡ ਰਹੇ ਹਾਂ ਪਰ ਹੱਲੀ ਤਕ ਕੋਈ ਪਤਾ ਨਹੀਂ ਲੱਗਾ। ਸਾਨੂੰ ਨ ਨੀਂਦ ਆਉਂਦੀ ਹੈ ਅਤੇ ਨ ਭੁਖ ਹੀ ਲੱਗਦੀ ਹੈ ਬੱਚਿਆਂ ਦੇ ਪਿਤਾ ਤਾਂ ਸੁੱਕ ਕੇ ਤੀਲਾ ਹੋ ਗਏ ਹਨ, ਬੜਾ ਫਿਕਰ ਲਗਾ ਹੋਇਆ ਹੈ, ਬੜੀ ਮੁਸ਼ਕਲ ਬਣੀ ਹੋਈ ਹੈ। ਇੱਥੇ ਜਲੂਸ ਵਿਚ ਤਾਂ ਮੈਂ ਉਨ੍ਹਾਂ ਵਾਸਤੇ ਆਈ ਹਾਂ ਸ਼ਾਇਦ ਕਿਤੇ ਮਿਲ ਪੈਣ।

ਬੀਬੀ ਮਨਜੀਤ ਕੌਰ — ਬੀਬੀ ਜੀ, ਅੱਜ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਪੁਰਬ ਹੈ ਤੁਸੀਂ ਉਨ੍ਹਾਂ ਅਗੇ ਅਰਦਾਸ ਕਰੋ, ਸ਼ਾਇਦ ਕਿਰਪਾ ਹੋ ਜਾਏ।

ਬੀਬੀ ਕੁਸਮ — ਮੈਂ ਤਾਂ ਕਈ ਵਾਰੀ ਪਾਲਕੀ ਨੂੰ ਮੱਥਾ ਟੇਕ ਬੈਠੀ ਹਾਂ ਮੰਦਰ ਵਿਚ ਜਾ ਕੇ ਭਗਵਾਨ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਅਤੇ ਭਗਵਾਨ ਸ੍ਰੀ ਰਾਮ ਚੰਦ੍ਰ ਜੀ ਅੱਗੇ ਵੀ ਕਈ ਵਾਰ ਪ੍ਰਾਰਥਨਾ ਕਰ ਬੈਠੀ ਹਾਂ ਪਰ ਹੱਲੀ ਤਕ ਕੋਈ ਪਤਾ ਨਹੀਂ ਲੱਗਾ।

ਬੀਬੀ ਮਨਜੀਤ ਕੌਰ — ਅੱਜ ਕੱਲ ਤਾਂ ਚੋਰੀ ਚੋਰੀ ਬੱਚੇ ਚੁੱਕ ਕੇ ਲੈ ਜਾਣਾ ਇਕ ਬਿਉਪਾਰ

NO. ............

DATE ............

ਹੀ ਚੱਲ ਪਿਆ ਹੈ । ਇਹ ਧੰਧਾ ਸਿਰਫ ਪੈਸੇ ਬਟੋਰਨ ਵਾਸਤੇ ਹੀ ਕੀਤਾ ਜਾਂਦਾ ਹੈ । ਕਈ ਚੋਰ ਰਲ ਜਾਂਦੇ ਹਨ, ਭੋਲੇ ਭਾਲੇ ਬੱਚਿਆਂ ਨੂੰ ਕੋਈ ਲਾਲਚ ਦੇ ਕੇ ਕਿਸੇ ਇਕਾਂਤ ਜਗਾਹ ਤੇ ਲੈ ਜਾਂਦੇ ਹਨ ।

ਬੀਬੀ ਕੁਸਮ — ਹੁਣ ਕੀ ਕੀਤਾ ਜਾਏ ? ਕੁਝ ਸੁਝਦਾ ਨਹੀਂ ।

ਬੀਬੀ ਮਨਜੀਤ ਕੌਰ — ਇਹ ਤਾਂ ਪਰਮਾਤਮਾ ਹੀ ਤਰਸ ਕਰੇ ਕਿ ਤੁਹਾਡੇ ਬੱਚੇ ਤੁਹਾਨੂੰ ਮਿਲ ਪੈਣ ।

ਅੱਛਾ, ਮੈਨੂੰ ਯਾਦ ਆ ਗਿਆ, ੩੦ ਨਵੰਬਰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਿੱਲੀ ਆਉਣਾ ਹੈ ਉਨ੍ਹਾਂ ਅਗੇ ਅਰਜ਼ ਕਰਾਂਗੇ ਮੈਨੂੰ ਵਿਸ਼ਵਾਸ ਹੈ ਕਿ ਤੁਹਾਡੇ ਬੱਚੇ ਮਿਲ ਜਾਣਗੇ ।

ਬੀਬੀ ਕੁਸਮ — ਪਰਮਾਤਮਾ ਕਰੇ ਤੁਹਾਡੇ ਬਚਨ ਸਤਿ ਹੋਣ, ਤੁਹਾਡਾ ਭਲਾ ਹੋਵੇ ਜਿਨ੍ਹਾਂ ਗਰੀਬਾਂ ਵਾਸਤੇ ਇਹ ਸਲਾਹ ਦਿੱਤੀ ਹੈ ।

ਬੀਬੀ ਜੀ, ਖਿਮਾ ਕਰਨੀ ਮੈਨੂੰ ਇਹ ਤਾਂ ਦੱਸੋ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਉਨ ਹਨ ? ਕੀ ਕੋਈ ਵੱਡੇ ਸੰਤ ਹਨ ਜਾਂ ਕੋਈ ਜੋਤਸ਼ੀ ਹਨ ?

ਬੀਬੀ ਮਨਜੀਤ ਕੌਰ — ਭੈਣ ਜੀ, ਇਹ ਸਿੱਖਾਂ ਦੇ ਵਰਤਮਾਨ ਗੁਰੂ ਹਨ, ਸਭ ਸ਼ਕਤੀਆਂ ਦੇ ਮਾਲਕ ਹਨ, ਰਿੱਧੀਆਂ ਸਿੱਧੀਆਂ ਇਨ੍ਹਾਂ ਦੇ ਚਰਨਾਂ ਵਿਚ ਰੁਲਦੀਆਂ ਫਿਰਦੀਆਂ ਹਨ, ਵੱਡੇ ਵੱਡੇ ਵਜ਼ੀਰ, ਵਡੇ ਵਡੇ ਧਾਰਮਕ ਨੇਤਾ, ਸਮਾਜਕ ਲੀਡਰ ਅਤੇ ਸਿਆਸੀ ਲੀਡਰ ਇਨ੍ਹਾਂ ਦੇ ਚਰਨਾਂ ਦੀ ਖਾਕ (ਚਰਨ ਧੂੜ) ਨੂੰ ਲੋਚਦੇ ਰਹਿੰਦੇ ਹਨ ।

ਬੀਬੀ ਕੁਸਮ — ਬੀਬੀ ਜੀ, ਤੁਸਾਂ ਕਹਿਆ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਿੱਖਾਂ ਦੇ ਵਰਤਮਾਨ ਗੁਰੂ ਹਨ । ਸਿੱਖਾਂ ਦੇ ਵਰਤਮਾਨ ਗੁਰੂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਜਿਨ੍ਹਾਂ ਬਾਰੇ ਕਹਿਆ ਜਾਂਦਾ ਹੈ "ਜੁਗੋ ਜੁਗ ਅਟੱਲ" । ਇਹ ਤਾਂ ਅਉ ਵੇਖੋ ਪਾਲਕੀ ਵਿਚ ਸੁਭਾਇਮਾਨ ਹਨ

ਬੀਬੀ ਮਨਜੀਤ ਕੌਰ — ਭੈਣ ਜੀ, ਇਹ ਮੌਕਾ ਨਹੀਂ ਕਿ ਮੈਂ ਤੁਹਾਨੂੰ ਸਚਾਈ ਬਾਰੇ ਵਿਸਤਾਰ ਨਾਲ ਦੱਸ ਸਕਾਂ । ਮੈਂ ਸਿਰਫ ਇੰਨਾ ਹੀ ਦੱਸਦੀ ਹਾਂ ਕਿ ਗੁਰੂ ਹਮੇਸ਼ਾ ਦੇਹਧਾਰੀ ਹੁੰਦਾ ਹੈ । ਕੋਈ ਵੇਦ, ਸ਼ਾਸਤ੍ਰ ਜਾਂ ਗ੍ਰੰਥ, ਗੁਰੂ ਨਹੀਂ ਹੁੰਦਾ ਅਤੇ ਨ ਹੀ ਕੋਈ ਪੱਥਰ, ਚਾਂਦੀ ਜਾਂ ਸੋਨੇ ਦੀ ਮੂਰਤੀ ਹੀ ਗੁਰੂ ਹੁੰਦੀ ਹੈ- ਗੁਰੂ ਦੇਹਧਾਰੀ ਹੁੰਦਾ ਹੈ ਜਿਹੜਾ ਲੋੜਵੰਦਾਂ ਦੀਆਂ ਅਰਜ਼ਾਂ ਸੁਣ ਸਕਦਾ ਹੋਵੇ ਅਤੇ ਜਿਹੜਾ ਦੁਖੀਆਂ ਦੇ ਦੁਖ ਦੂਰ ਕਰ ਸਕਦਾ ਹੋਵੇ

ਬੀਬੀ ਕੁਸਮ — (ਹਉਕਾ ਭਰਕੇ) ਬੀਬੀ ਜੀ, ਮੇਰੇ ਵਾਸਤੇ ਤਾਂ ਗੁਰੂ, ਭਗਵਾਨ ਅਤੇ ਪਰਮਾਤਮ ਵੀ ਓਹੀ ਹੈ ਜਿਹੜਾ ਮੇਰੇ ਲਾਲ ਮੈਨੂੰ ਮਿਲਾ ਦੇਵੇ ਇੰਨਾ ਕਹਿੰਦਿਆਂ ਸਾਰ ਫਿਰ ਰੋਣ ਲੱਗ ਪੈਂਦੀ ਹੈ

NO.

DATE

ਬੀਬੀ ਮਨਜੀਤ ਕੌਰ – ਭੈਣ ਹੌਸਲਾ ਕਰ, ਭਜਨ ਕਰ
ਤੂੰ ਮੰਦਰਾਂ ਵਿਚ ਵੀ ਪ੍ਰਾਰਥਨਾ ਕਰ ਆਈ ਹੈਂ ਅਤੇ ਇਥੇ ਪਾਲਕੀ ਨੂੰ ਵੀ ਕਈ ਵੇਰ ਮੱਥਾ ਟੇਕ ਬੈਠੀ ਹੈਂ। ਹੁਣ ਜ਼ਰਾ ਮੈਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਗੇ ਵੀ ਅਰਜ਼ ਕਰ ਲੈਣ ਦੇ।

ਬੀਬੀ ਕੁਸਮ – ਬੀਬੀ ਜੀ, ਜਿਉਂ ਜਾਣਦੇ ਹੋ ਮੈਨੂੰ ਮੇਰੇ ਲਾਲ ਜ਼ਰੂਰ ਮਿਲਾ ਦਿਓ ਮੈਂ ਸਾਰੀ ਉਮਰ ਤੁਹਾਡੇ ਅਤੇ ਤੁਹਾਡੇ ਗੁਰੂ ਦੀ ਅਹਿਸਾਨਮੰਦ ਰਹਾਂਗੀ

ਬੀਬੀ ਮਨਜੀਤ ਕੌਰ - ਭੈਣ ਜੀ, ਸਾਡਾ ਫਰਜ਼ ਤਾਂ ਅਰਜ਼ ਕਰਨ ਦਾ ਹੈ ਅਗੋਂ ਖੈਰ ਪਾਉਣਾ ਸਤਿਗੁਰੂ ਜੀ ਦੀ ਰਜ਼ਾ ਹੈ।

ਸ੍ਰੀ ਸਤਿਗੁਰੂ ਜੀ ਆਪਣੇ ਮਿੱਥੇ ਹੋਏ ਪ੍ਰੋਗਰਾਮ ਅਨੁਸਾਰ ਦਿੱਲੀ ਪਹੁੰਚ ਗਏ ਸਨ। ਆਪ ਜੀ ਦਾ ਡੇਰਾ ਸ੍ਰੀ ਹੰਸਪਾਲ ਜੀ ਦੇ ਗ੍ਰਿਹ ਵਿਖੇ ਸੀ। ਦਰਸ਼ਨ ਕਰਨ ਵਾਸਤੇ ਸੰਗਤ ਪਹਿਲੋਂ ਹੀ ਪਹੁੰਚੀ ਹੋਈ ਸੀ। ਬੀਬੀ ਮਨਜੀਤ ਕੌਰ ਅਤੇ ਉਨ੍ਹਾਂ ਦੇ ਪਤੀ ਦੇਵ ਜੀ ਵੀ ਉੱਥੇ ਆਏ ਹੋਏ ਸਨ। ਇਨ੍ਹਾਂ ਦੋਹਾਂ ਨੇ ਇਕਾਂਤ ਵਿਚ ਸ੍ਰੀ ਹੰਸਪਾਲ ਜੀ ਨੂੰ ਬੀਬੀ ਕੁਸਮ ਦੇ ਬੱਚਿਆਂ ਦੇ ਗੁਆਚਣ ਦੀ ਗਲ ਦੱਸੀ ਅਤੇ ਬੇਨਤੀ ਕੀਤੀ ਕਿ ਤੁਸੀਂ ਸ੍ਰੀ ਸਤਿਗੁਰੂ ਜੀ ਅਗੇ ਅਰਜ ਕਰੋ ਕਿ ਸਤਿਗੁਰੂ ਜੀ ਕ੍ਰਿਪਾ ਕਰਨ ਅਤੇ ਕੁਸਮ ਦੇ ਗੁਆਚੇ ਹੋਏ ਬੱਚੇ ਉਸ ਨੂੰ ਮਿਲ ਪੈਣ। ਹੰਸਪਾਲ ਜੀ ਨੇ ਕਹਿਆ ਕਿ ਹੁਣ ਚਾਰ ਵਜੇ ਹਨ, ਪੰਜ ਵਜੇ ਸ੍ਰੀ ਸਤਿਗੁਰੂ ਜੀ ਨੇ ਏਅਰ ਪੋਰਟ ਤੇ ਜਾਣ ਵਾਸਤੇ ਇਥੋਂ ਚਲੇ ਜਾਣਾ ਹੈ। ਟਾਈਮ ਤਾਂ ਥੋੜਾ ਹੈ, ਜੇ ਉਧਮ ਕਰੋ ਤਾਂ ਉਨ੍ਹਾਂ ਨੂੰ ਛੇਤੀ ਛੇਤੀ ਇੱਥੇ ਲੈ ਆਵੋ ਤਾਂ ਜੋ ਸਾਰੇ ਰਲ ਕੇ ਸਤਿਗੁਰੂ ਜੀ ਅਗੇ ਅਰਜ਼ ਕਰੀਏ। ਇਹ ਸੁਣਦਿਆਂ ਸਾਰ ਬੀਬੀ ਮਨਜੀਤ ਕੌਰ ਜੀ ਅਤੇ ਉਨ੍ਹਾਂ ਦੇ ਪਤੀ ਜੀ ਬੜੀ ਕਾਹਲੀ ਨਾਲ ਕੁਸਮ ਦੇ ਘਰ ਗਏ। ਕੁਸਮ ਆਪ ਤਾਂ ਘਰ ਨਹੀਂ ਸੀ। ਉਸ ਦੇ ਪਤੀ ਜੀ ਸ੍ਰੀ ਰਾਮ ਗੁਪਾਲ ਅਤੇ ਕੁਸਮ ਦੀ ਸੱਸ ਘਰ ਸਨ। ਜਦੋਂ ਬੀਬੀ ਮਨਜੀਤ ਕੌਰ ਨੇ ਸ੍ਰੀ ਰਾਮ ਗੁਪਾਲ ਨੂੰ ਬੱਚਿਆ ਵਾਸਤੇ, ਸਤਿਗੁਰੂ ਜੀ ਅੱਗੇ ਅਰਜ ਕਰਨ ਵਾਸਤੇ, ਸਤਿਗੁਰੂ ਜੀ ਦੇ ਡੇਰੇ ਜਾਣ ਲਈ ਆਖਿਆ ਤਾਂ ਉਹ ਅਤੇ ਉਸ ਦੀ ਮਾਤਾ (ਗੁਆਚੇ ਹੋਏ ਬੱਚਿਆ ਦੀ ਦਾਦੀ) ਝੱਟ ਤੁਰ ਪਏ। ਸਾਰੇ ਇਕੋ ਸਕੂਟਰ ਤੇ ਬਹਿ ਕੇ ਰਜੌਰੀ ਗਾਰਡਨ ਨੂੰ ਚਲ ਪਏ।

ਸਕੂਟਰ ਦੇ ਰਜੌਰੀ ਗਾਰਡਨ ਪਹੁੰਚਣ ਸਮੇ, ਸਤਿਗੁਰੂ ਜੀ ਦੀ ਕਾਰ ਅਤੇ ਸਿੱਖਾਂ ਸੇਵਕਾਂ ਦੀਆਂ ਕਾਰਾਂ ਹਵਾਈ ਅੱਡੇ ਜਾਣ ਲਈ ਤੁਰ ਪਈਆਂ ਸਨ। ਬੀਬੀ ਮਨਜੀਤ ਕੌਰ ਦੇ ਕਹਿਣ ਤੇ ਸਕੂਟਰ ਵਾਲੇ ਬੜੀ ਤੇਜ਼ ਰਫਤਾਰ ਕਰਕੇ ਸਕੂਟਰ ਕਾਰਾਂ ਪਿਛੇ ਲਾ ਲਿਆ। ਰਾਹ ਵਿਚ, ਬੱਸਾਂ ਕਾਰਾਂ ਨੂੰ ਪਿੱਛੇ ਛੱਡਦਾ ਹੋਇਆ ਇਹ ਸਕੂਟਰ ਰਾਹ ਵਿਚ ਇਕ ਚੌਕ ਤੇ ਲਾਲ ਬੱਤੀ ਹੋਣ ਕਾਰਨ ਸਤਿਗੁਰੂ ਜੀ ਦੀ ਰੁਕੀ ਹੋਈ ਕਾਰ ਕੋਲ ਜਾ ਰੁਕਿਆ। ਇਨ੍ਹਾਂ ਸਾਰਿਆਂ ਨੇ ਹੱਥ ਜੋੜ ਨਮਸਕਾਰ ਕੀਤੀ। ਸਤਿਗੁਰੂ ਜੀ ਦੀ ਕਾਰ ਦੇ ਬੰਦ ਸ਼ੀਸ਼ੇ ਦੇ ਖੁਲਦਿਆਂ ਸਾਰ ਬੱਚਿਆਂ ਦੀ ਦਾਦੀ ਨੇ ਸਿਰ ਝੁਕਾ ਕੇ ਝੋਲੀ ਫੈਲਾ ਕੇ ਬੜੀ ਦਰਦ

ਭਰੀ ਆਵਾਜ਼ ਨਾਲ ਅਰਜ ਕੀਤੀ, "ਹੇ ਭਗਵਾਨ ਮੈਨੂੰ ਮੇਰੇ ਗੁਆਚੇ ਹੋਏ ਪੋਤ੍ਰਿਆਂ ਦੇ ਮਿਲਣ ਦਾ ਖੈਰ ਪਾਓ'। ਸ੍ਰੀ ਸਤਿਗੁਰੂ ਜੀ ਨੇ ਬਚਨ ਤਾਂ ਕੋਈ ਨ ਕੀਤਾ ਪਰ ਮਿਹਰ ਭਰੀ ਨਿਗਾਹ ਨਾਲ ਮਾਈ ਵਲ ਤੱਕਿਆ ਜ਼ਰੂਰ।

ਚੌਕ ਦੀ ਹਰੀ ਬੱਤੀ ਹੋ ਜਾਣ ਕਾਰਨ, ਸਤਿਗੁਰੂ ਜੀ ਦੀ ਕਾਰ ਦੇ ਡਰਾਈਵਰ ਨੇ ਬੜੀ ਕਾਹਲ ਨਾਲ ਆਖਿਆ, ਮਾਈ ਜੀ ਤੁਹਾਡੀ ਅਰਜ਼ ਮਨਜ਼ੂਰ ਹੋ ਗਈ ਹੈ, ਹੋਰ ਜਿਸਤਰ੍ਹਾਂ ਸਤਿਗੁਰੂ ਜੀ ਦਾ ਹੁਕਮ ਹੋਵੇਗਾ ਉਹ ਹੰਸਪਾਲ ਜੀ ਆਪ ਨੂੰ ਦੱਸ ਦੇਣਗੇ। ਇੰਨਾ ਬਚਨ ਕਰਦਿਆਂ ਸਾਰ ਹੀ ਡਰਾਈਵਰ ਨੇ ਕਾਰ ਚਲਾ ਦਿੱਤੀ।

ਅਗਲੇ ਹੀ ਦਿਨ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਨਾਮਧਾਰੀ ਧਰਮਸਾਲ਼ ਰਮੇਸ਼ ਨਗਰ ਵਿਖੇ ਅਰਦਾਸ ਕੀਤੀ ਗਈ ਕਿ ਗੁਆਚੇ ਹੋਏ ਬੱਚੇ ਮਾਪਿਆਂ ਨੂੰ ਮਿਲ ਪੈਣ।

ਅਰਦਾਸ ਤੇ ਹੋ ਗਈ ਸੀ ਪਰ ਮਾਪਿਆਂ ਵਾਸਤੇ ਤਾਂ

**ਬਿਨੁ ਮਿਲਬੇ ਨਾਹੀ ਸੰਤੋਖਾ**

ਅਥਵਾ

**ਬਿਨੁ ਮਿਲਬੇ ਸਾਂਤਿ ਨ ਊਪਜੈ** ਵਾਲੀ ਗਲ ਸੀ

ਉਹਨਾਂ ਦੀ ਹਾਲਤ ਤਾਂ ਇਹ ਸੀ

ਆਹ ਸਰਦੋ, ਰੰਗ ਜ਼ਰਦੋ, ਚਸ਼ਮ ਤਰ
ਕਮ ਗੁਫਤਨੋ, ਕਮ ਖ਼ੁਰਦਨੋ, ਖ਼ੁਆਬਸ਼ ਹਰਾਮ
ਇੰਤਜ਼ਾਰੀ, ਬੇ ਕਰਾਰੀ, ਦਸਤ ਸਰ

ਕਹਿੰਦੇ ਹਨ ਕਿ ਸੱਚੇ ਦਿਲੋਂ ਕੀਤੀ ਅਰਦਾਸ ਬਿਰਥੀ ਨਹੀਂ ਜਾਂਦੀ

**ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ।**

ਫਿਰ ਉਹ ਅਰਦਾਸ ਜਿਹੜੀ ਕਿ ਸਤਿਗੁਰੂ ਜੀ ਨੇ ਆਪ ਹੁਕਮ ਕਰਕੇ ਕਰਵਾਈ ਸੀ ਬਿਰਥੀ ਕਿਵੇਂ ਜਾ ਸਕਦੀ ਸੀ। ਅਰਦਾਸ ਹੋਣ ਤੋਂ ਦੋ ਦਿਨ ਬਾਅਦ ਹੀ ਰਾਮ ਗੁਪਾਲ ਜੀ ਨੂੰ ਇਕ ਚਿੱਠੀ ਮਿਲੀ ਜਿਸ ਵਿਚ ਲਿਖਿਆ ਸੀ —

"ਬੱਚੇ ਸਾਡੇ ਕੋਲ ਹਨ, ਅਸਾਂ ਏਟਾ (ਯੂ ਪੀ) ਦੇ ਜੰਗਲ ਵਿਚ ਲੁਕਾਏ ਹਨ, ਤਿੰਨ ਲੱਖ ਰੁਪਈਏ ਲੈ ਕੇ ਮਿੱਥੇ ਥਾਂ ਤੇ ਪਹੁੰਚ ਜਾਓ ਤੇ ਆਪਣੇ ਬੱਚੇ ਲੈ ਜਾਓ। ਜੇ ਪੁਲੀਸ ਨੂੰ ਦੱਸਿਆ ਤਾਂ ਤੁਹਾਡੇ ਬੱਚਿਆਂ ਦੀ ਖੈਰ ਨਹੀਂ"

ਬੱਚਿਆਂ ਦੀ ਸੋ ਪੜ੍ਹ ਕੇ ਮਾਪਿਆਂ ਨੂੰ ਕੁਝ ਧੀਰਜ ਹੋਈ। ਹੁਣ ਸਵਾਲ ਤਿੰਨ ਲੱਖ ਰੁਪਈਆਂ ਦਾ ਸੀ। ਇੰਨੇ ਧਨੀ ਤਾਂ ਹੈ ਨਹੀਂ ਸਨ ਕਿ ਝੱਟ ਪੱਟ

NO.

DATE

ਤਿੰਨ ਲੱਖ ਰੁਪੈ ਕੱਢ ਕੇ ਦੇ ਆਉਣ । ਹੁਣ ਨਵੀਆਂ ਸੋਚਾਂ ਸੋਚਣ ਲਗੇ । ਭਾਵੇਂ ਬੱਚਿਆਂ ਵਾਸਤੇ ਬੜਾ ਕੁਝ ਕਰਨਾ ਪੈਂਦਾ ਹੈ ਪਰ ਤਿੰਨ ਲੱਖ ਰੁਪੈ ਵੀ ਥੋੜੇ ਨਹੀਂ ਹਨ । ਦਿਨੇ ਰਾਤ ਸੋਚਦੇ ਰਹੇ ਪਰ ਕੋਈ ਢੁਕਵਾਂ ਸੁਝਾਉ ਨ ਸੁਝਿਆ । ਫਿਰ ਪਰਮਾਤਮਾ ਅਗੇ ਅਰਦਾਸ ਕਰਨ ਲਗੇ ।

ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ

**ਜਾਕਉ ਮੁਸਕਲੁ ਅਤਿ ਬਣੈ, ਢੋਈ ਕੋਇ ਨ ਦੇਇ ॥**

**ਲਾਗੂ ਹੋਏ ਦੁਸਮਨਾ, ਸਾਕ ਭਿ ਭਜਿ ਖਲੇ ॥**

**ਸਭੋ ਭਜੈ ਆਸਰਾ, ਚੁਕੈ ਸਭੁ ਅਸਰਾਉ ॥**

**ਚਿਤਿ ਆਵੈ ਓਸੁ ਪਾਰਬ੍ਰਹਮੁ, ਲਗੈ ਨ ਤਤੀ ਵਾਉ ॥**

ਮਾਪਿਆਂ ਨੂੰ ਤਾਂ ਹਰ ਵਕਤ ਚਿੰਤਾ ਹੀ ਲਗੀ ਰਹਿੰਦੀ ਸੀ। ਉਹ ਇਹ ਭੁਲ ਗਏ ਸਨ ਕਿ ਜਿਸ ਗੁਰੂ ਪਾਰਬ੍ਰਹਮ ਦੀ ਰਜ਼ਾ ਨਾਲ ਅਰਦਾਸ ਹੋਈ ਸੀ, ਸਾਰੇ ਕੰਮ ਉਹ ਆਪ ਹੀ ਕਰੇਗਾ । ਖੈਰ, ਕੁਝ ਦਿਨ ਲੰਘ ਗਏ, ਇਕ ਦਿਨ ਅਚਾਨਕ ਹੀ ਪੁਲਿਸ ਉਨ੍ਹਾਂ ਦੇ ਘਰ ਆ ਗਈ। ਪੁਲਿਸ ਨੂੰ ਵੇਖਕੇ ਪਹਿਲਾਂ ਤਾਂ ਸਾਰੇ ਡਰ ਗਏ ਪਰ ਜਦੋਂ ਪੁਲਿਸ ਨੇ ਕਹਿਆ ਕਿ ਬਾਬੂ ਜੀ ਤੁਹਾਡੇ ਬੱਚਿਆਂ ਦਾ ਪਤਾ ਲਗ ਗਿਆ ਹੈ ਤਾਂ ਸਾਰੇ ਖੁਸ਼ ਹੋ ਗਏ । ਪੁਲਿਸ ਨੇ ਦੱਸਿਆ ਕਿ ਤੁਹਾਡੇ ਬੱਚੇ ਯੂ ਪੀ (U.P.) ਦੇ ਇਕ ਪਿੰਡ ਵਿਚ ਹਨ । ਸਾਨੂੰ ਉਨ੍ਹਾਂ ਨੂੰ ਲਿਆਉਣ ਦਾ ਹੁਕਮ ਹੋਇਆ ਹੈ । ਤੁਸੀਂ ਸਾਡੇ ਨਾਲ ਚਲੋ । ਰਾਮ ਗੁਪਾਲ ਝੱਟ ਉਨ੍ਹਾਂ ਦੀ ਮੋਟਰ ਵਿਚ ਬਹਿ ਗਿਆ । ਮਿਲੀ ਹੋਈ ਖਬਰ ਅਨੁਸਾਰ ਉਸ ਪਿੰਡ ਵਿਚੋਂ ਬੱਚੇ ਘਰ ਲਿਆਂਦੇ ਗਏ । ਘਰ ਪਹੁੰਚਦਿਆਂ ਸਾਰ ਜਿਹੜੀ ਖੁਸ਼ੀ ਸਾਰੇ ਪਰਵਾਰ ਨੂੰ ਹੋਈ, ਉਸ ਦਾ ਅਨੁਮਾਨ ਤੁਸੀਂ ਹੀ ਆਪ ਹੀ ਲਾ ਲਉ ।

**ਚਿਰੀ ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ**

ਬੱਚੇ ਤਾਂ ਘਰ ਆ ਗਏ ਸਨ ਅਤੇ ਮਾਪੇ ਵੀ ਬੜੇ ਖੁਸ਼ ਹੋ ਗਏ ਸਨ, ਪਰ ਹੁਣ ਵਿਚਾਰ ਇਹ ਹੈ ਕਿ ਬੱਚੇ ਗਏ ਕਿਸ ਤਰਾਂ ਅਤੇ ਆਏ ਕਿਸ ਤਰਾਂ ?

ਬੱਚੇ ਸਵੇਰੇ ਪੜ੍ਹਨ ਵਾਸਤੇ ਸਕੂਲ ਜਾਣ ਲਈ ਘਰੋਂ ਨਿਕਲੇ ਸਨ, ਰਾਹ ਵਿੱਚ ਹੀ ਇਕ ਜਾਣੂ ਆਦਮੀ ਉਨ੍ਹਾਂ ਨੂੰ ਗਲੀਂ ਲਾ ਕੇ ਤਿਲਕ ਨਗਰ ਬੱਸ ਸਟੈਂਡ ਤੇ ਲੈ ਗਿਆ ਸੀ। ਉਥੇ "ਪਿਆਰ ਕਰਦਿਆਂ" ਬੱਚਿਆਂ ਨੂੰ ਇਕ ਮੋਟਰ ਵਿਚ ਬਿਠਾ ਲਿਆ ਅਤੇ ਦਰਵਾਜਾ ਬੰਦ ਕਰਕੇ ਮੋਟਰ ਚਲਾ ਦਿੱਤੀ ਗਈ। ਮੋਟਰ ਵਿਚ ਬੱਚਿਆਂ ਨੂੰ ਡਰ ਪਾਇਆ ਗਿਆ ਕਿ ਨ ਰੋਣਾ ਹੈ ਅਤੇ ਨ ਰੌਲਾ ਪਾਉਣਾ ਹੈ, ਜੇ ਜਰਾ ਵੀ ਕੁਸਕੇ ਤਾਂ ਤੁਹਾਨੂੰ ਮਾਰ ਦਿੱਤਾ ਜਾਏਗਾ। ਬੱਚੇ ਵਿਚਾਰੇ ਡਰ ਨਾਲ ਸਹਿਮੇ ਹੋਏ ਚੁੱਪ ਚਾਪ ਬੈਠੇ ਰਹੇ। ਪਤਾ ਨਹੀਂ ਮੋਟਰ ਕਿਥੋਂ ਦੀ ਹੁੰਦੀ ਹੋਈ ਬੱਚਿਆਂ ਨੂੰ ਕਿਥੇ ਲੈ ਗਈ। ਕਿਤੇ ਉਜਾੜ ਵਿਚ ਮੋਟਰ ਖਲਿਹਾਰ ਕੇ ਏਟੇ ਨੇ ਬੱਚਿਆਂ ਨੂੰ ਕਿਸੇ ਹੋਰ ਆਦਮੀ ਦੇ ਸਪੁਰਦ ਕਰ ਦਿੱਤਾ ਅਤੇ ਆਪ ਚਲਾ ਗਿਆ। ਇਹ ਆਦਮੀ ਬੱਚਿਆਂ ਨੂੰ ਸਾਰੇ ਦਿਨ ਵਿਚ ਖਾਣ ਨੂੰ ਸਿਰਫ ਇਕ ਰੋਟੀ ਦੇਂਦਾ ਸੀ ਅਤੇ ਘਾਹ ਤੇ ਸੁਆਂਦਾ ਸੀ

ਕਿਉਂਕਿ ਪਰਮਾਤਮਾ ਨੇ ਬੱਚਿਆਂ ਨੂੰ ਬਚਾਉਣਾ ਸੀ ਇਸ ਲਈ ਇਸ ਆਦਮੀ ਨੂੰ ਕਿਸੇ ਗਾਇਬੀ ਸ਼ਕਤੀ ਨੇ ਐਸਾ ਡਰ ਪਾਇਆ ਕਿ ਉਸਨੇ ਬੱਚਿਆਂ ਨੂੰ ਆਪਣੇ ਕੋਲ ਰਖਣਾ ਮੁਨਾਸਬ ਨ ਸਮਝਿਆ। ਡਰਦੇ ਮਾਰੇ ਉਸੇ ਘਰ ਦਾ ਇਕ ਆਦਮੀ ਬੱਚਿਆਂ ਨੂੰ ਜੰਗਲ ਵਿਚ ਲੈ ਗਿਆ ਅਤੇ ਕਿਤੇ ਸੰਘਣੀਆਂ ਝਾੜੀਆਂ ਦੇ ਓਹਲੇ ਬੱਚਿਆਂ ਨੂੰ ਬਿਠਾ ਕੇ ਇਹ ਕਹਿ ਕੇ ਚਲਾ ਆਇਆ ਕਿ ਮੈਂ ਹੁਣੇ ਆਉਂਦਾ ਹਾਂ। ਉਸ ਉਜਾੜ ਜੰਗਲ ਵਿਚ ਬੱਚੇ ਡਰ ਨਾਲ ਸਹਿਮੇ ਹੋਏ ਕਿੰਨਾ ਚਿਰ ਉਡੀਕਦੇ ਰਹੇ ਪਰ ਉਹ ਆਦਮੀ ਉੱਥੇ ਨ ਆਇਆ। ਉੱਥੇ ਕੋਲ ਹੀ ਪਿੱਪਲ ਦਾ ਇਕ ਦਰੱਖਤ ਸੀ। ਬੱਚਿਆਂ ਨੇ ਪਹਿਲਾਂ ਦਿੱਲੀ ਵਿੱਚ ਕਈਆਂ ਨੂੰ ਪਿੱਪਲ ਦੀ ਪੂਜਾ ਕਰਦਿਆਂ ਵੇਖਿਆ ਹੋਇਆ ਸੀ। ਉਨ੍ਹਾਂ ਨੂੰ ਪੂਜਾ ਕਰਨੀ ਤਾਂ ਆਉਂਦੀ ਨਹੀਂ ਸੀ ਉਹ ਉਂਵ ਹੀ ਪਿੱਪਲ ਵਲ ਮੂੰਹ ਕਰਕੇ, ਹੱਥ ਜੋੜ ਕੇ ਅਤੇ ਅੱਖਾਂ ਮੀਟ ਕੇ ਕਹਿਣ ਲਗੇ "ਹੇ ਭਗਵਾਨ ਹਮੇਂ ਬਚਾ ਲੋ

ਹਮੇਂ ਹਮਾਰੇ ਮਾਤਾ ਪਿਤਾ ਸੇ ਮਿਲਾ ਦੋ"

"**ਭੋਲੇ ਭਾਇ ਮਿਲੇ ਰਘੁਰਾਇਆ**" ਦੀ ਤਰ੍ਹਾਂ

ਜਦੋਂ ਬੱਚਿਆਂ ਨੇ ਅੱਖਾਂ ਖੋਲ੍ਹੀਆ ਤਾਂ ਸਾਮ੍ਹਣੇ ਪ੍ਰਤੱਖ ਭਗਵਾਨ ਜੀ ਖਲੋਤੇ ਹੋਏ ਵੇਖੇ। ਭਗਵਾਨ ਨੇ ਉਨ੍ਹਾਂ ਨੂੰ ਛੋਟੇ ਛੋਟੇ ਸੰਖ ਅਤੇ ਕੌਡੀਆਂ ਦਾ ਪ੍ਰਸਾਦ ਦਿੱਤਾ ਅਤੇ ਉਨ੍ਹਾਂ ਨੂੰ ਹੌਸਲਾ ਦੇਂਦਿਆਂ ਕਿਹਾ

"**ਘਬਰਾਓ ਨ, ਤੁਹਾਡੇ ਪਿਤਾ ਜੀ ਆ ਕੇ ਤੁਹਾਨੂੰ ਲੈ ਜਾਣਗੇ**"

NO.
DATE

ਇੰਨਾ ਕਹਿਕੇ ਭਗਵਾਨ ਬੱਚਿਆਂ ਤੇ ਮਾਇਆ ਪਾ ਕੇ ਪਤਾ ਨਹੀਂ ਲਗਾ ਕਿ ਕਿਧਰ ਚਲੇ ਗਏ। ਬੱਚਿਆਂ ਨੇ ਬੜਾ ਏਧਰ ਉਧਰ ਵੇਖਿਆ ਪਰ ਭਗਵਾਨ ਦੇ ਫਿਰ ਦਰਸ਼ਨ ਨ ਹੋਏ। ਐਨ ਉਸੇ ਵਕਤ ਇਕ ਦੁੱਧ ਵੇਚਣ ਵਾਲਾ ਆਦਮੀ ਕੁਝ ਕਦਮਾਂ ਦੀ ਦੂਰੀ ਤੇ ਸਾਇਕਲ ਤੇ ਜਾਂਦਿਆ ਦਿੱਸਿਆ। ਬੱਚਿਆਂ ਨੇ ਉਸਨੂੰ ਅੰਕਲ ਅੰਕਲ (Uncle) ਕਹਿ ਕੇ ਆਵਾਜ਼ ਮਾਰੀ। ਦੁੱਧ ਵਾਲਾ ਉਥੇ ਹੀ ਰੁਕ ਗਿਆ ਅਤੇ ਬੱਚਿਆ ਨੇ ਕੋਲ ਜਾ ਕੇ ਸਿਸਕੀਆਂ ਭਰਦਿਆਂ ਕਹਿਆ, " ਅੰਕਲ, ਸਾਨੂੰ ਕੋਈ ਦਿੱਲੀ ਸੇ ਉਠਾ ਲਾਇਆ ਹੈ। ਹਮਨੇ ਵਾਪਸ ਦਿੱਲੀ ਜਾਨਾ ਹੈ, ਹਮੇਂ ਸਟੇਸ਼ਨ ਪਰ ਛੋੜ ਆਓ"

ਭਗਵਾਨ ਦੀ ਪ੍ਰੇਰਨਾ ਨਾਲ ਆਇਆ ਹੋਇਆ ਇਹ ਦੁੱਧ ਵਾਲਾ, ਬੱਚਿਆਂ ਨੂੰ ਨੇੜੇ ਦੇ ਪਿੰਡ ਦੇ ਨੰਬਰਦਾਰ ਕੋਲ ਲੈ ਗਇਆ। ਇਸ ਨੰਬਰਦਾਰ ਨੇ ਬੱਚਿਆਂ ਨੂੰ ਬੜਾ ਹੌਸਲਾ ਦਿੱਤਾ ਅਤੇ ਉਸੇ ਵਕਤ ਸਥਾਨਕ ਪੋਲਿਸ ਨੂੰ ਖਬਰ ਕਰਦਿੱਤੀ। ਸਥਾਨਕ ਪੋਲਸ ਨੇ ਝੱਟ ਦਿੱਲੀ ਦੀ ਪੋਲਿਸ ਨੂੰ ਖਬਰ ਕਰਦਿੱਤੀ। ਦਿੱਲੀ ਦੀ ਪੋਲਿਸ ਬੱਚਿਆਂ ਦੇਪਿਤਾ, ਰਾਮ ਗੁਪਾਲ ਨੂੰ ਲੈ ਕੇ ਉਸ ਪਿੰਡ ਪਹੁੰਚ ਗਈ। ਪਿਤਾ ਨੂੰ ਵੇਖ ਕੇ ਜਿਹੜੀ ਖੁਸ਼ੀ ਬੱਚਿਆਂ ਨੂੰ ਹੋਈ ਅਤੇ ਬੱਚਿਆਂ ਨੂੰ ਵੇਖਕੇ ਜਿਹੜੀ ਖੁਸ਼ੀ ਰਾਮ ਗੁਪਾਲ ਨੂੰ ਹੋਈ ਉਸਦਾ ਅੰਦਾਜ਼ਾ ਇਹ ਕਲਮ ਨਹੀ ਲਾ ਸਕਦੀ। ਰਾਮ ਗੁਪਾਲ, ਦੁੱਧ ਵਾਲੇ ਦਾ ਨੰਬਰਦਾਰ ਦਾ, ਪੋਲਿਸ ਦਾ ਅਤੇ ਹੋਰ ਸਾਰੇ ਸਬੰਧਤ ਸਰੀਰਾਂ ਦਾ ਧੰਨਵਾਦ ਕਰਕੇ ਦਿੱਲੀ ਪੋਲਿਸ ਦੀ ਨਿਗਰਾਨੀ ਹੇਠ ਬੱਚਿਆਂ ਨੂੰ ਦਿੱਲੀ ਅਪਨੇ ਘਰ ਲੈ ਗਿਆ ਬੱਚਿਆਂ ਦੇ ਘਰ ਪਹੁੰਚਣ ਤੇ ਘਰ ਦੀ ਸੋਗੀ ਹਾਲਤ ਇਕ ਦਮ ਖੁਸ਼ੀਆਂ ਵਿਚ ਬਦਲ ਗਈ। ਬੀਬੀ ਕੁਸਮ ਦੀ ਖੁਸ਼ੀ ਦਾ ਤਾਂ ਕੋਈ ਅੰਤ ਹੀ ਨਹੀਂ ਸੀ ਦਾਦੀ ਨੇ ਰਜ ਰਜ ਕੇ ਅਪਨੇ ਸ਼ਗਨ ਪੂਰੇ ਕੀਤੇ। ਆਂਢ ਗੁਆਢ ਸਭ ਨੇ ਆ ਕੇ ਵਧਾਈ ਦਿੱਤੀ।

ਬੱਚਿਆਂ ਨੇ ਅਪਨਾ ਸਾਰਾ ਹਾਲ ਦੱਸਿਆ - ਕਿਸ ਤਰ੍ਹਾਂ ਕੋਈ ਗਲੀ ਲਾਕੇ ਬੱਸ ਸਟੈਂਡ ਤੇ ਲੈ ਗਿਆ, ਕਿਸ ਤਰ੍ਹਾਂ ਉਨ੍ਹਾਂ ਨੂੰ ਮੋਟਰ ਵਿਚ ਬੈਠਾਇਆ ਗਿਆ ਕਿਸ ਤਰ੍ਹਾਂ ਡਰਾਇਆ ਗਿਆ, ਕਿਸ ਤਰ੍ਹਾਂ ਉਨ੍ਹਾਂ ਨੂੰ ਵੇਚਿਆ ਗਿਆ, ਕਿਸ ਤਰ੍ਹਾਂ ਜੰਗਲ ਵਿਚ ਛੱਡਿਆ ਗਿਆ, ਕਿਸ ਤਰ੍ਹਾਂ ਪਿੱਪਲ ਦੀ ਪੂਜਾ ਕੀਤੀ ਅਤੇ ਕਿਸ ਤਰ੍ਹਾਂ ਭਗਵਾਨ ਦੇ ਦਰਸ਼ਨ ਹੋਏ। ਜਦੋਂ ਭਗਵਾਨ ਦੇ ਦਰਸ਼ਨ ਹੋਣ ਬਾਰੇ ਦੱਸਿਆ ਅਤੇ ਨਿਸ਼ਾਨੀ ਵਜੋਂ ਭਗਵਾਨ ਕੋਲੋਂ ਮਿਲਿਆ ਹੋਇਆ ਸੰਖਾਂ ਅਤੇ ਕੌਡੀਆਂ ਦਾ ਪ੍ਰਸ਼ਾਦ ਵੀ ਵਿਖਾਇਆ ਤਾਂ ਸਭ ਹੈਰਾਨ ਰਹਿ ਗਏ। ਫਿਰ ਜਦੋਂ ਪੁੱਛਿਆ ਗਿਆ ਕਿ ਭਗਵਾਨ ਨੇ ਕਿਸ ਰੂਪ ਵਿਚ ਤੁਹਾਨੂੰ ਦਰਸ਼ਨ ਦਿੱਤੇ ਸਨ ਤਾਂ ਬੱਚਿਆਂ ਨੇ ਕਿਹਾ ਭਗਵਾਨਜੀ ਇਕ ਬਾਬੇ ਦੇ ਰੂਪ ਵਿਚ ਸਨ। ਉਨ ਕੇ ਸਭ ਬਸਤਰ ਸਫੈਦ ਥੇ ਅਤੇ ਸਿਰ ਪਰ ਗੋਲ ਗੋਲ ਪਗੜੀ ਥੀ।

ਇਹ ਸੁਣਦਿਆਂ ਸਾਰ ਸਭ ਨੂੰ ਨਿਸਚਾ ਹੋ ਗਿਆ ਕਿ ਉਹ ਭਗਵਾਨ

ਜ਼ਰੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੀ ਹੋਣਗੇ । ਭਾਵੇਂ
ਸਭ ਪਰਿਵਾਰ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਸ਼ਰਧਾ ਬੱਝ ਗਈ ਸੀ ਪਰ
ਬੱਚਿਆ ਵਾਸਤੇ ਤਾਂ ਇਹ ਸੀ

## "ਬਿਨੁ ਦੇਖੇ ਕਹਣਾ ਬਿਰਥਾ ਜਾਇ"

ਸੁਭਾਗ ਨਾਲ ਹੀ ਸਤਿਗੁਰੂ ਜਗਜੀਤ ਸਿੰਘ ਜੀ ੯ ਦਸੰਬਰ, ੧੯੯੩ ਨੂੰ ਦਿੱਲੀ ਦਿਵਾਨ ਵਿਚ ਦਰਸ਼ਨ ਦੇ ਰਹੇ ਸਨ । ਬੱਚਿਆਂ ਦੇ ਮਾਤਾ ਪਿਤਾ ਤੇ ਹੋਰ ਕਈ ਰਿਸ਼ਤੇਦਾਰ ਇਕੱਠੇ ਹੋ ਕੇ ਬੱਚਿਆ ਨੂੰ ਮੱਥਾ ਟਿਕਾਉਣ ਵਾਸਤੇ ਦਿਵਾਨ ਵਿਚ ਪਹੁੰਚ ਗਏ ਜਦੋਂ ਬੱਚਿਆਂ ਨੇ ਦਰਸ਼ਨ ਕੀਤਾ ਤਾਂ ਆਪ ਮੁਹਾਰੇ ਬੋਲਣ ਲਗ ਪਏ -

## "ਡੈਡੀ, ਡੈਡੀ, ਯਹੀ ਭਗਵਾਨ ਥੇ, ਯਹੀ ਬਾਬਾ ਜੀ ਥੇ ਜਿਨ੍ਹੋਂ ਨੇ ਹਮੇਂ ਜੰਗਲ ਮੇਂ ਦਰਸ਼ਨ ਦੀਏ ਥੇ ਔਰ ਪ੍ਰਸ਼ਾਦ ਭੀ ਦੀਆ ਥਾ"



ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਗੌਰਵ ਤੇ ਸੌਰਭ, ਹੰਸਪਾਲ ਜੀ ਇਸ਼ਾਰੇ ਨਾਲ ਬੱਚਿਆਂ ਦੇ ਗੁਆਚਣ - ਲਭਣ ਦੀ ਘਟਨਾ ਬਾਰੇ ਦੱਸ ਰਹੇ ਹਨ।